# ਬਾਬਾ ਜ਼ੋਰਾਵਰ ਸਿੰਘ ਬਾਬਾ ਫਤਿਹ ਸਿੰਘ ਪੰਜਾਬੀ ਸਕੂਲ

## ਗੁਰਦੁਆਰਾ ਬੁਇਨਾ ਪਾਰਕ ਇੰਕ.



# Baba Zoravar Singh Baba Fateh Singh Punjabi School

GURDWARA BUENA PARK INC., CALIFORNIA

# ਬਾਬਾ ਜ਼ੋਰਾਵਰ ਸਿੰਘ ਬਾਬਾ ਫਤਹਿ ਸਿੰਘ ਪੰਜਾਬੀ ਸਕੂਲ
ਗੁਰਦੁਆਰਾ ਬੁਇਨਾ ਪਾਰਕ ਇੰਕ.

**BABA ZORAWAR SINGH BABA FATEH SINGH**

## PUNJABI SCHOOL



**GURDWARA BUENA PARK INC.**

# ਪੰਜਾਬੀ ਦੀ ਕਿਤਾਬ

(ਚੌਥਾ ਪੱਧਰ)

## *PUNJABI BOOK*

*(4th LEVEL)*

# ਪਾਠ ੧

## ਇਹ ਕੀ ਹੈ ?

ਇਹ ਕਿਤਾਬ ਹੈ ।



ਇਹ ਕੁਰਸੀ ਹੈ ।



ਇਹ ਮੇਜ਼ ਹੈ ।



ਇਹ ਪੈਨਸਿਲ ਹੈ ।



ਇਹ ਸੇਬ ਹੈ ।





ਇਹ ਗਲਾਸ ਹੈ ।



ਇਹ ਹੈਟ ਹੈ ।



ਇਹ ਝੰਡਾ ਹੈ ।



ਇਹ ਲੈਂਪ ਹੈ ।



ਇਹ ਮੱਛੀ ਹੈ ।



## 1.6 Exercises

a. Practice the use of "this", (ਇਹ) and "that" (ਉਹ).

b. Write simple sentences for other items from school, home, etc.

c. The teacher shows an item or draws on the board and the students make sentences.

## 1.7 VOCABULARY



| | | | |
|---|---|---|---|
| ਸੇਬ | apple (m) | ਪੈਨਸਿਲ | pencil (f) |
| ਹੈਟ | hat (m) | ਮੱਛੀ | fish (f) |
| ਕਿਤਾਬ | book (f) | ਰੇਡਿਓ | radio (m) |
| ਕੁਰਸੀ | chair (f) | ਮੇਜ਼ | table (m) |
| ਗਲਾਸ | glass (m) | ਲੈਂਪ | lamp (f) |
| ਝੰਡਾ | flag (m) | | |

## LESSON 2 - GENDER

2.1 Every noun is either masculine or feminine. There is no neuter gender in Punjabi. The gender is, in essence, historically determined. Two general rules may be given for determining the gender.

a. Names that denote males are masculine and the names denoting females are feminine, e.g:

ਮੁੰਡਾ - boy and ਘੋੜਾ - horse, are masculine

ਕੁੜੀ - girl and ਭੈਣ - sister, are feminine.

b. Abstract and inanimate names ending in "ਾ" (Kanna)

or "ਾਂ" (Kanna with bindi) are masculine, e.g.:

ਡੱਬਾ - box



Names ending in "ੀ" (bihari) are feminine:

ਕੁਰਸੀ - chair

2.2 There are exceptions to the second rule. These are to be learned through observation, e.g:

ਪਾਣੀ - water is masculine

And rule one always takes precedence, e.g:

ਭਾਈ - brother is masculine

NOTE: Each noun has its gender, but it does not imply that there is a noun of the opposite gender. For example: ਪਾਣੀ (water) is masculine, but there is no noun corresponding to "water" of feminine gender

# ਪਾਠ ੨

## ਇਹ ਕੀ ਹੈ ?

ਇਹ ਡੱਬਾ ਹੈ ।



ਇਹ ਬੋਤਲ ਹੈ ।



ਇਹ ਕੱਪ ਹੈ ।



ਇਹ ਬਿੱਲੀ ਹੈ ।



ਇਹ ਟੋਪੀ ਹੈ ।





ਇਹ ਡਾਕਟਰ ਹੈ ।



ਇਹ ਫੁਲ ਹੈ ।



ਇਹ ਪਲੇਟ ਹੈ ।



ਇਹ ਸੱਪ ਹੈ ।



ਇਹ ਚਾਕੂ ਹੈ ।



## 2.4 Exercises:

1. Give the gender of the items in lesson 1 and 2.

2. Give the opposite gender, if any, of the nouns in lesson 1 and 2.

3. Write the various items from house and school with their gender.

## 2.5 VOCABULARY

| | | | |
|---|---|---|---|
| ਸੱਪ | snake (m) | ਡਾਕਟਰ | doctor (m, f) |
| ਕੱਪ | cup (m) | ਪਲੇਟ | plate (f) |
| ਚਾਕੂ | knife (m) | ਫੁਲ | flower (m) |
| ਟੋਪੀ | cap (f) | ਬਿੱਲੀ | cat (f) |
| ਡੱਬਾ | box (m) | ਬੋਤਲ | bottle (f) |

## LESSON 3 - PLURALS

3.1 A simple sentence designating more than one item consists of :

a. Item in plural.

b. Auxiliary equivalent of "are" is "ਹਨ" (ਨੇ)

c. Pronoun

As described in 1.1, there is no equivalent of the third person pronouns. Words "ਇਹ" (these) and "ਉਹ" (those) are used for plurals as well. Examples:

ਇਹ ਕਿਤਾਬਾਂ ਹਨ । These are books.

ਉਹ ਮੁੰਡੇ ਹਨ । Those are boys.



ਉਹ ਘਰ ਹਨ । Those are houses.

3.2 In most cases, forming of plurals require some changes. Here we give general rules. Exceptions have to be learned.

a. Declension I: Masculine nouns ending in " ਾ " (kanna) replace " ਾ " by " ੇ " (lanvan).

ਮੁੰਡਾ — ਮੁੰਡੇ — boys

ਕੁੱਤਾ — ਕੁੱਤੇ — dogs

b. Declension II: In other masculine names there is no changes:

ਘਰ — ਘਰ — houses

ਸਕੂਲ — ਸਕੂਲ — schools

C. Declension III: Feminine nouns add " ਾਂ " (kanna with bindi) or " ਆਂ " :

ਕਿਤਾਬ — ਕਿਤਾਬਾਂ — books

ਕੁੜੀ — ਕੁੜੀਆਂ — girls

3.3 In order to avoid awkward mixing of vowels a number of nouns undergo small changes.

a. If a noun ends in a nasal vowel, the final nasal is dropped e.g.:

ਤੀਵੀਂ — ਤੀਵੀਆਂ — women

b. If a singular ends in " ਾ " (kanna), " ਾਂ " or nasal then " ਵ " is inserted before the " ਾਂ " or " ਆਂ " :



ਗਾਂ — ਗਾਂਵਾਂ — cows

ਮਾਂ — ਮਾਂਵਾਂ — mothers

NOTE: " ਨੇ " is common in speaking but " ਹਨ " is preferred in writing.

# ਪਾਠ ੩

## ਇਹ ਕੀ ਹੈ ?

ਇਹ ਕਿਤਾਬਾਂ ਹਨ ।



ਇਹ ਮੁੰਡੇ ਹਨ ।



ਇਹ ਕੁੜੀਆਂ ਹਨ ।



ਇਹ ਸੇਬ ਹਨ ।





ਇਹ ਘੜੀਆਂ ਹਨ ।



ਇਹ ਆਂਡੇ ਹਨ ।



ਇਹ ਬੂਟ ਹਨ ।



ਇਹ ਕੇਲੇ ਹਨ ।



ਇਹ ਪੱਤੇ ਹਨ ।



ਇਹ ਕਲਮਾਂ ਹਨ ।



3.5 Exercises :

1. Write the above sentences in singular form.

2. Write plurals of the nouns in Lesson 1 and Lesson 2, in both genders, if possible.

3. Practice writing plurals for other items, from home and school.

## 3.6 VOCABULARY

| | | | |
|---|---|---|---|
| ਆਂਡੇ | eggs (m) | ਕੇਲੇ | bananas (m) |
| ਸੇਬ | apples (m) | ਘੜੀਆਂ | watches (f) |
| ਕੁੜੀਆਂ | girls (f) | ਪੱਤੇ | leaves (m) |
| ਕਿਤਾਬਾਂ | books (m) | ਬੂਟ | boots (m) |
| ਕਲਮਾਂ | pens (f) | ਮੁੰਡੇ | boys (m) |

# LESSON 4 - ADJECTIVES

4.1 An adjective qualifies a noun. Adjectives can be classified in various ways. But for our purpose adjectives are of two kinds.

a. Invariable adjectives : These adjectives do not change in the plural and are known as "Red" adjectives, after the adjective " ਲਾਲ ".

b. Black adjectives : These do change in the plural form. The change depends upon the noun, masculine or feminine, that the adjective qualifies. Example:

| | |
|---|---|
| ਚੰਗਾ ਮੁੰਡਾ | good boy |
| ਚੰਗੇ ਮੁੰਡੇ | good boys |
| ਚੰਗੀ ਕੁੜੀ | good girl |
| ਚੰਗੀਆਂ ਕੁੜੀਆਂ | good girls |

4.2 The adjectives change even when the nouns may not change, for example:

| | |
|---|---|
| ਵੱਡਾ ਘਰ | big house |
| ਵੱਡੇ ਘਰ | big houses |

4.3 Position of the adjective: Adjective follows the noun when it explains the characteristic of the noun, e.g. :

ਇਹ ਮੁੰਡਾ ਵੱਡਾ ਹੈ । This boy is big.

If the adjective is a given characteristic of the noun then it precedes the noun, e.g.:

ਵੱਡਾ ਮੰਡਾ ਕਿਥੇ ਹੈ । Where is the big boy.

# ਪਾਠ - ੪

ਇਹ ਕਿਤਾਬ ਹਰੀ ਹੈ ।



ਇਹ ਟਮਾਟਰ ਲਾਲ ਹੈ ।



ਬੂਟ ਕਾਲਾ ਹੈ ।



ਪੈਨਸਿਲਾਂ ਕਾਲੀਆਂ ਹਨ ।



ਫੁਲ ਨੀਲੇ ਹਨ ।



ਭੇਡ ਚਿੱਟੀ ਹੈ ।



ਮੇਜ਼ ਵੱਡਾ ਹੈ ।



ਕੁਰਸੀ ਛੋਟੀ ਹੈ ।



## 4.5 Exercises

a. Write sentences with an adjective for all the nouns in lesson 1 - 4, in singular form.

b. Write sentences with an adjective for all the nouns in lesson 1 - 4, in plural form.

c. Give the opposite gender of each noun and write a sentence with an objective in singular and plural form.

## 4.6 Fill in the blanks using an adjective.

1. ਇਹ ਕਿਤਾਬ .......... ਹੈ ।
2. ਇਹ ਚਿੱਠੀ ........... ਹੈ ।
3. ਇਹ ਲਫ਼ਾਫ਼ਾ .......... ਹੈ ।
4. ਇਹ ਤਸਵੀਰ .......... ਹੈ ।
5. ਇਹ ਟਿਕਟ ........... ਹੈ ।



6. ਇਹ ਘੋੜੇ .......... ਹਨ ।
7. ਇਹ ਮੁੰਡੇ .......... ਹਨ ।
8. ਇਹ ਗਾਂਵਾਂ ......... ਹਨ ।
9. ਇਹ ਊਠ .......... ਹਨ ।
10. ਇਹ ਮੇਜ਼ ............ ਹੈ ।

4.7 Translate into Punjabi (optional)

1. Red pen, red pens
2. Beautiful girl, beautiful girls.
3. Small table, big tables, green table, red tables.
4. White cows, black cows, grey cows.
5. Thick quilt, thick blanket.
6. Small pail, wide plate, wide plates.
7. Green glass, white glasses.
8. Sweet water, bitter vegetable.
9. Nice apple, big apples, small potatoes
10. Small pencil, big pencils

## 4.8 VOCABULARY



| | |
|---|---|
| ਊਠ | camel (m) |
| ਹਰਾ | green |
| ਕਿਤਾਬ | book (f) |
| ਕੁਰਸੀ | chair (f) |
| ਕਾਲਾ | black |
| ਗਾਂ | cow (f) |
| ਘੋੜਾ | horse (m) |
| ਚਿੱਠੀ | letter (f) |
| ਚਿੱਟਾ | white |
| ਛੋਟਾ | small |
| ਟਮਾਟਰ | tomato (m) |
| ਟਿੱਕਟ | ticket/stamp(f) |
| ਨੀਲਾ | blue |
| ਫੁਲ | flower (m) |
| ਭੇਡ | sheep (f) |
| ਮੇਜ਼ | table (m) |
| ਲਫ਼ਾਫ਼ਾ | envelope (m) |
| ਲਾਲ | red |
| ਵੱਡਾ | big/large |

## LESSON 5 -
## PRONOUN AND PRESENT TENSE OF THE AUXILIARY

5.1 There are four personal pronouns. For the third person singular and plural, the word " ਉਹ " (that) is used. In case the idea is to present the nearness of the object the word "ਇਹ" (this) is used. "S" indicates singular and "P" indicates plural .

| | | |
|---|---|---|
| I (S) | ਮੈਂ | I |
| I (P) | ਅਸੀਂ | we |
| II (S) | ਤੂੰ | you |
| II (P) | ਤੁਸੀਂ | you |
| III(S) (P) | ਉਹ | (he, she, it, they, those) |
| | ਇਹ | indicates nearness. |



5.2 Conjugation of the present tense of the auxiliary

| | |
|---|---|
| ਮੈਂ ਹਾਂ। | I am |
| ਅਸੀਂ ਹਾਂ । | we are |
| ਤੂੰ ਹੈਂ । | you (singular) are |
| ਤੁਸੀਂ ਹੋ । | you are |
| ਉਹ ਹੈ । | (he, she, it ) is |
| ਉਹ ਹਨ । | they are |

5.3 " ਤੂੰ " is normally used between close friends, or for people much younger or lower in status to the speaker. As a mark of respect " ਤੁਸੀਂ " is used for singular second person. For the beginner, it will be better to use " ਤੁਸੀਂ ". For high dignitaries even " ਤੁਸੀਂ " is replaced by " ਆਪ ".

5.4 How to pose a question? A question can be posed in two ways.

a. By the use of an interrogative word, e.g.:

| | | | |
|---|---|---|---|
| ਕੀ | what | ਇਹ ਕੀ ਹੈ ? | what is this ? |
| ਕੌਣ | who | ਉਹ ਕੌਣ ਹੈ ? | who is that ? |
| ਕਿਥੇ | where | ਕਿਤਾਬ ਕਿਥੇ ਹੈ? | where is the book ? |

To emphasize or in case of doubt, the interrogation word is put in the beginning of the sentence, e.g.:

ਕੀ, ਤੁਸੀਂ ਬੀਮਾਰ ਹੋ ? Are you sick ?

This type of question is answered by denial or accepting in brief, and then stating the fact in full. Answer to the above question could be :

ਨਹੀਂ ਮੈਂ ਬੀਮਾਰ ਨਹੀਂ ਹਾਂ । No Sir, I am not sick..

ਹਾਂ ਜੀ ਮੈਂ ਬੀਮਾਰ ਹਾਂ । Yes Sir, I am sick..



b. By raising the pitch of the voice on appropriate word, e.g.:

ਤੁਸੀਂ <u>ਪੰਜਾਬੀ</u> ਹੋ ? Are you Punjabi ?

5.5 The conjugations of the auxiliary (see 5.2) are the ones used in formal writing. In conversational Punjabi the following are quite common.

| | |
|---|---|
| ਮੈਂ ਆਂ | I am |
| ਅਸੀਂ ਆਂ | we are |
| ਤੂੰ ਏ | you are |
| ਤੁਸੀਂ ਓ | you are |
| ਉਹ ਏ, ਉਹ ਵੇ | (he, she, it) is |
| ਉਹ ਹਨ | They are |

For the beginner it would be better to stick to the formal conjugation in (5.2)

# ਪਾਠ - ੫



## ਸਕੂਲ



ਇਹ ਮੇਰਾ ਸਕੂਲ ਹੈ। ਸਕੂਲ ਵਿਚ ਕਮਰੇ ਹਨ , ਲਾਇਬਰੇਰੀ ਤੇ ਦਫ਼ਤਰ ਹਨ। ਸਕੂਲ ਵਿਚ ਮੁੰਡੇ ਹਨ। ਉਥੇ ਕੁੜੀਆਂ ਵੀ ਹਨ। ਸਕੂਲ ਵਿਚ ਇਕ ਪ੍ਰਿੰਸੀਪਲ ਹੈ ਤੇ ਅਧਿਆਪਕ ਹਨ। ਦਫ਼ਤਰ ਅਧਿਆਪਕਾਂ ਲਈ ਹਨ। ਲਾਇਬਰੇਰੀ ਬਹੁਤ ਵੱਡੀ ਹੈ। ਲਾਇਬਰੇਰੀ ਵਿਚ ਕਿਤਾਬਾਂ ਹਨ ਤੇ ਅਖ਼ਬਾਰਾਂ ਵੀ ਹਨ। ਕੁਝ ਕਿਤਾਬਾਂ ਛੋਟੀਆਂ ਹਨ ਤੇ ਕੁਝ ਵੱਡੀਆਂ ਹਨ। ਕਿਤਾਬਾਂ ਕਾਲੀਆਂ ਤੇ ਚਿੱਟਆਂ ਹਨ। ਸਕੂਲ ਵਿਚ ਮੇਜ਼ ਤੇ ਕੁਰਸੀਆਂ ਹਨ। ਵਿਦਿਆਰਥੀਆਂ ਲਈ ਛੋਟੇ ਮੇਜ਼ ਤੇ ਛੋਟੀਆਂ ਕੁਰਸੀਆਂ ਹਨ।

ਸਕੂਲ ਦੇ ਬਾਹਰ ਫੁਲ ਹਨ। ਫੁਲ ਚਿੱਟੇ ਲਾਲ ਤੇ ਨੀਲੇ ਹਨ। ਕੁਝ ਬੂਟੇ ਛੋਟੇ ਤੇ ਕੁਝ ਵੱਡੇ ਹਨ। ਅਜ ਦੀਪ ਸਕੂਲ ਵਿਚ ਨਹੀਂ, ਉਹ ਘਰ ਹੈ।

5.7 Excercises

1. Conjugate the present tense of the auxiliary with the noun ਅਧਿਆਪਕ in masculine form.

2. As above with ਅਧਿਆਪਕ in feminine form.

3. With nouns use an adjective and conjugate, e.g.: ਛੋਟਾ ਮੁੰਡਾ, ਲੰਮੀ ਕੁੜੀ, ਚੰਗਾ ਅਧਿਆਪਕ

4. Teacher provides other nouns and adjectives for conjugation.

5. Pose questions with "ਕੀ", "ਕੌਣ", and "ਕਿਥੇ" and give answers to the questions.

6. Answer the following questions.

   a. ਲਾਇਬਰੇਰੀ ਕਿਥੇ ਹੈ ?

   b. ਸਕੂਲ ਵਿਚ ਕੌਣ ਹਨ ?

   c. ਅਜ ਦੀਪ ਕਿਥੇ ਹੈ ?

   d. ਕੀ ਫੁਲ ਕਾਲੇ ਹਨ ?

   e. ਕੀ ਕੁਰਸੀਆਂ ਛੋਟੀਆਂ ਹਨ ?

5.8 Write sentences using

ਉੱਥੇ, ਕਿਥੇ, ਵੀ, ਕੁਝ

5.9 Translate into Punjabi (optional)

1. Where are you? I am in the library.
2. What is in the library ?
3. There are books and newspapers in the library .
4. What is outside the school ?
5. Are the plants big or small ?
6. Are the boys short or tall ?
7. Where is Deep today ?
8. He is not in school, he is at home.
9. Where are the chairs and tables ?
10. Are the plants green ?

## 5.10 VOCABULARY

| | | | |
|---|---|---|---|
| ਓਥੇ , ਉੱਥੇ | there | ਦਫ਼ਤਰ | office (m) |
| ਅਧਿਆਪਕ | teacher (m) | ਨੀਲਾ | blue |
| ਅਧਿਆਪਕਾ | teacher (f) | ਫੁਲ | flower (m) |
| ਅਖ਼ਬਾਰ | newspaper (m) | ਬੂਟਾ | plant (m) |
| ਸਕੂਲ | school (m) | ਮੇਰਾ | my |
| ਕਮਰਾ | room (m) | ਲਈ | for |
| ਕਾਲਾ | black | ਲਾਇਬਰੇਰੀ | library (f) |
| ਕਿਥੇ | where | ਵਿਚ, ’ਚ | in, inside |
| ਕੁਝ | some | ਵੀ | also |
| ਚਿੱਟਾ | white | ਲਾਲ | red |

# LESSON 6 - POSSESSIVES

6.1 There is no Punjabi verb equivalent to the English verb "have". Instead post-positions or possessives are used. The form of possessive depends upon the subject (singular/plural) that possesses and the gender and number of the object possessed. They are:

| | | |
|---|---|---|
| I S | ਮੇਰਾ | my (object one masculine) |
| | ਮੇਰੇ | my (object many masculine) |
| | ਮੇਰੀ | my (object one feminine) |
| | ਮੇਰੀਆਂ | my (object many feminine) |
| I P | ਸਾਡਾ | our (object one masculine) |
| | ਸਾਡੇ | our (object many masculine) |
| | ਸਾਡੀ | our (object one feminine) |
| | ਸਾਡੀਆਂ | our (object many feminine) |
| II S | ਤੇਰਾ | your (object one masculine) |
| | ਤੇਰੇ | your (object many masculine) |
| | ਤੇਰੀ | your (object one feminine) |
| | ਤੇਰੀਆਂ | your (object many feminine) |
| II P | ਤੁਹਾਡਾ | your (object one masculine) |
| | ਤੁਹਾਡੇ | your (object many masculine) |
| | ਤੁਹਾਡੀ | your (object one feminine) |
| | ਤੁਹਾਡੀਆਂ | your (object many feminine) |

| | | |
|---|---|---|
| III S | ਉਸ ਦਾ | his, her (object one masculine) |
| | ਉਸ ਦੇ | his, her (object many masculine) |
| | ਉਸ ਦੀ | his, her (object one feminine) |
| | ਉਸ ਦੀਆਂ | his, her (object many feminine) |
| III P | ਉਹਨਾਂ ਦਾ | their (object one masculine) |
| | ਉਹਨਾਂ ਦੇ | their (object many masculine) |
| | ਉਹਨਾਂ ਦੀ | their (object one feminine ) |
| | ਉਹਨਾਂ ਦੀਆਂ | their (object one feminine) |

6.2 " ਕੋਲ " is used for inanimate objects, e.g. :

ਮੇਰੇ ਕੋਲ ਇਕ ਕਲਮ ਹੈ । I have a pen.

ਸਾਡੇ ਕੋਲ ਦੋ ਕਲਮਾਂ ਹਨ । We have two pens .



6.3 In the third person singular (III-S) " ਉਹ " .is frequently replaced by " ਉਸ ", and in the third person plural (III P) ਉਹਨਾਂ " is replaced by " ਉਨ੍ਹਾਂ ".

# ਪਾਠ ੬

# ਸਰੀਰ ਦੇ ਅੰਗ




ਇਹ ਇਕ ਤਸਵੀਰ ਹੈ । ਇਹ ਦੀਪ ਦੀ ਤਸਵੀਰ ਹੈ। ਦੀਪ ਦੇ ਵਾਲ[1] ਕਾਲੇ ਹਨ। ਦੀਪ ਦੇ ਸਿਰ ਤੇ ਪਗ ਨਹੀਂ ਹੈ। ਇਹ ਦੇ ਸਿਰ ਤੇ ਜੂੜਾ[2] ਹੈ। ਕੀ ਤੁਹਾਡੇ ਵਾਲ ਵੀ ਕਾਲੇ ਹਨ ? ਇਹਦੇ ਦੋ ਕੰਨ[3] ਤੇ ਇਕ ਨੱਕ[4] ਹੈ। ਕੰਨ ਛੋਟੇ ਤੇ ਨੱਕ ਲੰਮਾ ਹੈ। ਦੀਪ ਦਾ ਮੱਥਾ[5] ਉੱਚਾ ਤੇ ਅੱਖਾਂ[6] ਕਾਲੀਆਂ ਹਨ । ਅੰਗਰੇਜ਼ਾਂ ਦੀਆਂ ਅੱਖਾਂ ਨੀਲੀਆਂ ਹੁੰਦੀਆਂ ਹਨ। ਇਹਦੇ ਭਰਵੱਟੇ[7] ਕਾਲੇ ਤੇ ਪਲਕਾਂ[8] ਦੇ ਵਾਲ ਲੰਮੇ ਹਨ। ਕੀ ਤੁਹਾਡੇ ਭਰਵੱਟੇ ਵੀ ਕਾਲੇ ਹਨ ? ਇਹ ਦਾ ਮੂੰਹ ਗੋਲ , ਬੁਲ੍ਹ[9] ਲਾਲ ਤੇ ਦੰਦ ਚਿੱਟੇ ਹਨ। ਕੀ ਇਸ ਦੀ ਜੀਭ ਵੀ ਹੈ ? ਤੇ ਉਹ ਕਿਥੇ ਹੈ ? ਜੀਭ ਮੂੰਹ ਵਿਚ ਹੈ। ਇਹਦੀਆਂ ਦੋ ਲੱਤਾਂ[10] ਤੇ ਦੋ ਪੈਰ[11] ਹਨ। ਹਰ ਪੈਰ ਦੀਆਂ ਪੰਜ ਉਂਗਲਾਂ ਹਨ। ਇਹਦੀਆਂ ਦੋ ਬਾਂਹਾਂ ( ਬਾਹਵਾਂ)[12] ਹਨ। ਹਰ ਬਾਂਹ ਦੇ ਸਿਰੇ ਤੇ ਹੱਥ ਹੈ। ਹਰ ਹੱਥ ਦੀਆਂ ਪੰਜ ਉਂਗਲਾਂ[13] ਹਨ।

## 6.5 Exercises

1. The portrait is described in third person singular. Write it in first person singular, e.g.,

   ਇਹ ਮੇਰੀ ਤਸਵੀਰ ਹੈ ।

2. Describe the portrait in second person singular and second person plural.

## 6.6 Fill in the blanks, using possessive where possible.

1. ਮੇਰੇ ਵਾਲ ............... ਹਨ ।
2. ਤੁਹਾਡੀਆਂ ......... ਲੰਮੀਆਂ ਹਨ ।
3. ................ ਘੜੀ ਸਸਤੀ ਹੈ।
4. ........... ਕਾਰ ਸੋਹਣੀ ਨਹੀਂ ਹੈ ।
5. .................. ਮੇਜ਼ ਛੋਟਾ ਹੈ ।
6. ................ਕੁਰਸੀਆਂ ... ਹਨ ।
7. ਮੇਰੀ ਤਸਵੀਰ ............... ਹੈ ।
8. ...................ਤਸਵੀਰਾਂ .. ਹਨ ।
9. ...................ਕਲਮ . ਹੈ ।
10. ਤੁਹਾਡੇ ਦੰਦ ............. ਹਨ ।



## 6.7 Translate into Punjabi (optional)

1. My house, my houses.
2. Our pen, our pens, our table, our tables.
3. Your blanket, your blankets.
4. His/her cow, his/her cows.
5. Their chair, their chairs.

6. This is my chair.

7. That is your table, but these are our pencils.

8. Where is my wallet? It is in the house.

9. Where is their radio? It is in the school.

10. Do you have a radio?

## 6.8 VOCABULARY

ਉਂਗਲ finger (f)

ਅੱਖ eye (f)

ਅੰਗ limb, body part

ਸਰੀਰ body (m)

ਕੰਨ ear (m)

ਕੰਬਲ blanket (m)

ਜੀਭ tongue (f)

ਜੂੜਾ bun of hair (m)

ਤਸਵੀਰ picture (f)

ਨੱਕ nose (m)

ਪੱਗ turban (f)

ਪਲਕ eyelid (f)

ਪੈਰ foot (m)

ਬਾਂਹ arm (f)

ਬੁਲ੍ਹ lip (m)

ਬਟੂਆ wallet (m)

ਭਰਵੱਟਾ eyebrow (m)

ਮੱਥਾ forehead (m)

ਮੂੰਹ mouth (m)

ਲੱਤ leg (f)

ਵਾਲ hair (m)

# LESSON 7 - POST-POSITIONS

7.1 A number of prepositions are placed after the noun and pronoun. These are called post-positions. Here are some of these.

| | | | |
|---|---|---|---|
| ਵਿਚ | in | ਅੰਦਰੋਂ | from inside |
| ਉੱਤੇ, ਤੇ | on | ਥਲਿਉਂ | from below |
| ਵਿਚੋਂ | from inside | ਅੱਗੇ | in front of |
| ਉੱਤੋਂ, ਤੋਂ | from above | ਬਾਹਰ | out side |
| ਪਿਛੋਂ | from behind. after | ਨਾਲ | with |
| ਵਲੋਂ | from the direction of | ਬਾਹਰੋਂ | from outside |
| ਅੰਦਰ | inside | ਕੋਲੋਂ | from near |
| ਥੱਲੇ | under | ਵਲ | towards |
| ਬਿਨਾਂ | without | | |



7.2 The noun or pronoun followed by a post-position is known as an oblique case. Otherwise it is known as direct case. In the oblique case the noun/pronoun undergoes certain changes. The changes depend upon the declension to which the noun belongs (see 3.2).

Declension I

| | | |
|---|---|---|
| Singular direct | ਕਮਰਾ | room |
| Singular oblique | ਕਮਰੇ ਵਿਚ | in the room |
| Plural direct | ਕਮਰੇ | rooms |
| oblique | ਕਮਰਿਆਂ ਵਿਚ | In the rooms |

Declension II

| | | |
|---|---|---|
| Singular direct | ਘਰ | house |
| Singular oblique | ਘਰ ਵਿਚ | in the house |
| Plural direct | ਘਰ | houses |
| Plural oblique | ਘਰਾਂ ਵਿਚ | in the rooms |

Declension III

| | | |
|---|---|---|
| Singular direct | ਹੱਟੀ | shop |
| Singular oblique | ਹੱਟੀ ਵਿਚ | in the shop |
| Plural direct | ਹੱਟੀਆਂ | shops |
| Plural oblique | ਹੱਟੀਆਂ ਵਿਚ | in the shops |

7.3 For the possessive of the third person " ਦਾ " etc., is governed by the gender and number of the first item of the series. For example:

ਇਸ ਦਾ ਇਕ ਦਰਵਾਜ਼ਾ ਤੇ ਦੋ ਖਿੜਕੀਆਂ ਹਨ ।

Here " ਦਰਵਾਜ਼ਾ " is one of the series and " ਦਾ " is in correspondence to " ਦਰਵਾਜ਼ਾ ".

Alternatively, if "ਖਿੜਕੀਆਂ " were the first item in the series, the sentence would be

ਇਸ ਦੀਆਂ ਦੋ ਖਿੜਕੀਆਂ ਤੇ ਇਕ ਦਰਵਾਜ਼ਾ ਹੈ ।

7.4 With some post-positions " ਦੇ " is also added, e.g.:

ਮੇਜ਼ ਦੇ ਥੱਲੇ under the table.

7.5 " ਆਪਣਾ " (own), is a reflexive pronoun and refers to the subject. It is declined for number and gender.

This is my own house.
ਇਹ ਮੇਰਾ ਆਪਣਾ ਘਰ ਹੈ ।

This is my own book.
ਇਹ ਮੇਰੀ ਆਪਣੀ ਕਿਤਾਬ ਹੈ ।

These are my own boots.
ਇਹ ਮੇਰੇ ਆਪਣੇ ਬੂਟ ਹਨ ।

These are my own books.
ਇਹ ਮੇਰੀਆਂ ਆਪਣੀਆਂ ਕਿਤਾਬਾਂ ਹਨ ।

# ਪਾਠ ੭





## ਮੇਰਾ ਕਮਰਾ

ਇਹ ਮੇਰਾ ਆਪਣਾ ਕਮਰਾ ਹੈ। ਇਸ ਦਾ ਇਕ ਦਰਵਾਜ਼ਾ ਤੇ ਦੋ ਖਿੜਕੀਆਂ ਹਨ। ਮੇਰੇ ਕਮਰੇ ਵਿਚ ਇਕ ਮੇਜ਼ ਤੇ ਦੋ ਕੁਰਸੀਆਂ ਹਨ। ਇਕ ਕੁਰਸੀ ਦਰਵਾਜ਼ੇ ਕੋਲ ਹੈ। ਦੂਸਰੀ ਕੁਰਸੀ ਮੇਜ਼ ਦੇ ਕੋਲ ਹੈ। ਮੇਜ਼ ਕੁਰਸੀ ਦੇ ਅੱਗੇ ਹੈ। ਕੁਰਸੀ ਮੇਜ਼ ਦੇ ਪਿੱਛੇ ਹੈ। ਮੇਜ਼ ਦੇ ਉੱਤੇ ਕਿਤਾਬਾਂ ਹਨ। ਕਿਤਾਬਾਂ ਦੇ ਨਾਲ ਪੈਨਸਿਲਾਂ ਵੀ ਹਨ। ਮੇਜ਼ ਦੇ ਥੱਲੇ ਕੀ ਹੈ ? ਮੇਜ਼ ਦੇ ਥੱਲੇ ਵੀ ਕਿਤਾਬਾਂ ਹਨ। ਕਿਤਾਬਾਂ ਚਿੱਟੀਆਂ ਤੇ ਕਾਲੀਆਂ ਹਨ। ਕਿਤਾਬਾਂ ਵਿਚ ਤਸਵੀਰਾਂ ਹਨ। ਕਮਰੇ ਦੀਆਂ ਚਾਰ ਕੰਧਾਂ ਹਨ। ਕੰਧਾਂ ਤੇ ਤਸਵੀਰਾਂ ਹਨ। ਤਸਵੀਰਾਂ ਛੋਟੀਆਂ ਤੇ ਵੱਡੀਆਂ ਹਨ।

ਮੇਰਾ ਮੰਜਾ (ਬੈੱਡ) ਕਮਰੇ ਵਿਚ ਹੈ। ਮੰਜੇ ਤੇ ਚਾਦਰ ਤੇ ਕੰਬਲ ਹਨ। ਮੇਰੇ ਬੂਟ ਦਰਵਾਜ਼ੇ ਦੇ ਬਾਹਰ ਹਨ।

7.7 Exercises ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿਉ।

1. ਕਮਰੇ ਦੀਆਂ ਕਿੰਨੀਆਂ ਖਿੜਕੀਆਂ ਹਨ ?
2. ਮੇਜ਼ ਕਿਥੇ ਹੈ ?
3. ਮੇਜ਼ ਦੇ ਪਿੱਛੇ ਕੀ ਹੈ ?
4. ਮੇਜ਼ ਦੇ ਉੱਤੇ ਕੀ ਹੈ ਤੇ ਥੱਲੇ ਕੀ ਹੈ ?
5. ਬੂਟ ਕਿਥੇ ਹਨ ?
6. ਕੰਧਾਂ ਉੱਤੇ ਕੀ ਹੈ ?
7. ਤਸਵੀਰਾਂ ਕਿਥੇ ਹਨ ?
8. ਮੇਜ਼ ਤੇ ਹੋਰ ਕੀ ਹੈ ?
9. ਦਰਵਾਜ਼ੇ ਦੇ ਕੋਲ ਕੀ ਹੈ ?
10. ਕਮਰਾ ਛੋਟਾ ਹੈ ਜਾਂ ਵੱਡਾ ?

7.8 ਖਾਲੀ ਥਾਂ ਭਰੋ (Fill in the blanks using post-positions, where possible.

1. ਮੇਜ਼ ........ ਕੁਰਸੀ ਹੈ।
2. ਕਿਤਾਬ ਮੇਰੇ ........ ਹੈ।
3. ਕੁਰਸੀ ਦਰਵਾਜ਼ੇ .... ਹੈ।
4. ਬੂਟ .......... ਹਨ।
5. ਤਸਵੀਰਾਂ ਕੰਧ .... ਹਨ।
6. ਕਿਤਾਬਾਂ ਦੇ .... ਕੀ ਹੈ ?
7. ਕੰਧਾਂ ... ਤਸਵੀਰਾਂ ਹਨ।
8. ਪੈਨਸਿਲ ਕੁਰਸੀ ..... ਹੈ।
9. ਮੇਰਾ ਸੂਟ ਕੁਰਸੀ ..... ਹੈ।
10. ਕੁਰਸੀ ਮੇਜ਼ ....... ਹੈ।

7.9 Every student writes about his/her own room at home.

7.10 Translate into Punjabi (optional)

1. The book is on the table.
2. My shoes are outside and close to the door.
3. My pen is in my pocket.
4. My pencils are on the table.
5. Where are your books and pencils ?
6. What is in between the chair and the table ?
7. Is there any thing else in the room ?
8. What is on the floor of the room ?
9. There is carpet on the floor.
10. Bookshelf is on the floor and books are in the bookshelf.



### 7.11 VOCABULARY

| | | | |
|---|---|---|---|
| ਹੋਰ | another | ਚਾਦਰ | sheet (f) |
| ਕੋਈ ਹੋਰ | some one else | ਜੇਬ | pocket (f) |
| ਕੁਝ ਹੋਰ | something else | ਦਰਵਾਜ਼ਾ | door (m) |
| ਕੋਲ | near, besides | ਪਿੱਛੇ | behind |
| ਕੰਬਲ | blanket (m) | ਬਾਹਰ | outside |
| ਕੰਧ | wall (f) | ਮੰਜਾ | bed (m) |
| ਖਿੜਕੀ | window (f) | | |

## LESSON 8 - POSSESSIVES-B

8.1 For the first and second person possessives have been given in lesson 6. For the third person and for inanimate objects, as given in lesson 6, the use of " ਦਾ " meaning "of " serves to indicate possession. The noun followed by " ਦਾ " is always in oblique form. It will undergo certain changes, e.g.:

| | |
|---|---|
| ਕਮਰੇ ਦਾ | of the room |
| ਕਮਰਿਆਂ ਦਾ | of the rooms |

In the above example " ਦਾ" is being used as a post-position. If a noun follows " ਦਾ " then it (ਦਾ) is an adjective and is declined appropriately, i.e. ,the declension will depend upon the gender and number of the noun that follows.

| | |
|---|---|
| ਕਮਰੇ ਦਾ ਦਰਵਾਜ਼ਾ | door of the room |
| ਕਮਰੇ ਦੇ ਦਰਵਾਜ਼ੇ | doors of the rooms |
| ਕਮਰਿਆਂ ਦਾ ਫਰਸ਼ | floor of the rooms |
| ਕਮਰਿਆਂ ਦੀ ਛੱਤ | roof of the rooms |
| ਕਮਰਿਆਂ ਦੀਆਂ ਕੁਰਸੀਆਂ | chairs of the rooms |

8.2 The negation or a negetive statement is produced by adding "ਨਹੀਂ" before the verb or auxiliary. Example:

| | |
|---|---|
| ਇਹ ਕਿਤਾਬ ਨਹੀਂ ਹੈ । | This is not a book. |
| ਉਹ ਪੰਜਾਬੀ ਨਹੀਂ ਹੈ । | He is not Punjabi. |

Sometimes auxiliary is just understood and not written, e.g, :

ਉਹ ਪੰਜਾਬੀ ਨਹੀਂ ।

8.3 As indicated in 7.3 "ਦਾ" is governed by the first noun of the series . But the auxiliary is governed by the last noun of the series e.g.:

ਸਾਡੇ ਘਰ ਦੇ ਚਾਰ ਕਮਰੇ ਤੇ ਇਕ ਰਸੋਈ ਹੈ ।

8.4 "ਹੁੰਦਾ" declined for gender and number, is used to designate what occurs customarily or by the nature of the thing.

There are seven days in a week.

ਹਫ਼ਤੇ ਵਿਚ ਸੱਤ ਦਿਨ ਹੁੰਦੇ ਹਨ ।

# ਪਾਠ ੮



## ਸਾਡਾ ਘਰ



ਸਾਡਾ ਘਰ ਟੋਰਾਂਟੋ ਸ਼ਹਿਰ ਵਿਚ ਹੈ। ਵੱਡੀ ਸੜਕ ਘਰ ਤੋਂ ਦੋ ਕਿਲੋਮੀਟਰ ਦੂਰ ਹੈ। ਘਰ ਦੇ ਅੱਗੇ ਤੇ ਪਿੱਛੇ ਖਾਲੀ ਥਾਂ ਹੈ। ਇਹ ਥਾਂ ਘਾਹ ਤੇ ਸਬਜ਼ੀ ਲਈ ਹੈ। ਘਰ ਦੇ ਬਾਹਰ ਸੜਕ ਤੇ ਦਰੱਖਤ ਹਨ। ਇਹ ਮੈਪਲ ਦੇ ਦਰੱਖਤ ਹਨ। ਘਰ ਦੇ ਬਾਹਰ ਬਿਜਲੀ ਦਾ ਖੰਬਾ ਹੈ। ਖੰਬੇ ਤੇ ਬਲਬ ਲੱਗਾ ਹੋਇਆ ਹੈ। ਇਹ ਰਾਤ ਨੂੰ ਰੌਸ਼ਨੀ ਦਿੰਦਾ ਹੈ। ਸਾਡੇ ਘਰ ਦੇ ਚਾਰ ਸੌਣ ਵਾਲੇ ਕਮਰੇ ਹਨ , ਇਕ ਨ੍ਹਾਉਣ ਵਾਲਾ ਕਮਰਾ ਤੇ ਇਕ ਰਸੋਈ ਹੈ। ਰਸੋਈ ਦੇ ਨਾਲ ਖਾਣਾ ਖਾਣ ਲਈ ਕਮਰਾ ਹੈ । ਉਸ ਦੇ ਕੋਲ ਬੈਠਕ ਹੈ। ਘਰ ਦੀ ਛੱਤ ਢਾਲਵੀਂ ਹੈ।

ਰਸੋਈ ਵਿਚ ਸਟੋਵ ਹੈ, ਗਲਾਸ ਹਨ ਤੇ ਹੋਰ ਵੀ ਭਾਂਡੇ ਹਨ। ਉੱਥੇ ਇਕ ਛੋਟਾ ਮੇਜ਼ ਤੇ ਦੋ ਕੁਰਸੀਆਂ ਹਨ। ਖਾਣਾ ਖਾਣ ਵਾਲੇ ਕਮਰੇ 'ਚ ਵੀ ਮੇਜ਼ ਤੇ ਕੁਰਸੀਆਂ ਹਨ। ਇਹ ਮੇਜ਼ ਵੱਡਾ ਹੈ।

ਬੈਠਕ ਵਿਚ ਸੋਫਾ ਹੈ, ਕੁਰਸੀਆਂ ਹਨ। ਦੂਜੇ ਕਮਰਿਆਂ ਵਿਚ ਮੰਜੇ ਹਨ। ਹਰ ਮੰਜੇ ਕੋਲ ਲੈਂਪ ਹੈ।

ਘਰ ਦੇ ਅੱਗੇ ਫੁਲ ਹਨ। ਫੁਲ ਕਈ ਤਰ੍ਹਾਂ ਦੇ ਹਨ। ਫੁਲ ਗਰਮੀ ਦੀ ਰੁੱਤ 'ਚ ਹੁੰਦੇ ਹਨ ਤੇ ਸਿਆਲ 'ਚ ਨਹੀਂ ਹੁੰਦੇ।

8.6 ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿਉ ।

1. ਤੁਹਾਡਾ ਘਰ ਕਿਥੇ ਹੈ ?
2. ਤੁਹਾਡੇ ਘਰ ਦੇ ਕਿੰਨੇ ਕਮਰੇ ਹਨ ?
3. ਘਰ ਦੇ ਬਾਹਰ ਕੀ ਹੈ ?
4. ਫੁਲ ਕਿਥੇ ਹਨ ?
5. ਫੁਲਾਂ ਦਾ ਕੀ ਰੰਗ ਹੈ ?
6. ਕੁਰਸੀਆਂ ਕਿਥੇ ਹਨ ?
7. ਸਟੋਵ ਕਿਥੇ ਹੈ ?
8. ਕੀ, ਘਰ ਵੱਡੀ ਸੜਕ ਤੋਂ ਦੂਰ ਹੈ ?
9. ਬੈਠਕ ਵਿਚ ਕੀ ਕੁਝ ਹੈ ?
10. ਰੇਡਿਉ ਕਿਥੇ ਹੈ ?

8.7 ਖਾਲੀ ਥਾਂ ਭਰੋ ।

1. ਸਾਡਾ ਘਰ ........................ ਹੈ ।
2. ਤੁਹਾਡਾ ਘਰ ................ ਕੋਲ ਹੈ ।
3. ਘਰ ਵਿਚ ........................ ਹਨ ।
4. ਫੁਲ ਘਰ ਦੇ ...................... ਹਨ ।
5. ਸਬਜ਼ੀ ਘਰ ਦੇ ................. ਨਹੀਂ ।
6. ਸੇਬ ਕਦੋਂ ........................ ਹਨ ?
7. ਅੰਗੂਰ ਗਰਮੀ ............... ਹੁੰਦੇ ਹਨ।
8. ਬਰਫ਼ ਕਦੋਂ ........................ ਹੈ ?
9. ਵੱਡਾ ਮੇਜ਼ .......................... ਹੈ ।
10. ਮੇਜ਼ ਦਾ ਕੀ ...................... ਹੈ ।



8.8 Write a brief description of your own house.

8.9 Translate into Punjabi (optional)

1. How many rooms are there in the house ?
2. Some utilities are in the house.
3. Who is in the living room ?
4. Where are the beds ?
5. Radio is in the living room .
6. Flowers are in front of the house .
7. Some flowers are red, others are blue.
8. Grapes are found in summer .
9. In some countries grapes are found in winter .
10. Canada is not a warm country .

## 8.10 VOCABULARY

| | |
|---|---|
| ਅੱਗੋ | before, in front of |
| ਸਬਜ਼ੀ | vegetable (f) |
| ਸਟੋਵ | stove (m) |
| ਕਮਰਾ | room (m) |
| ਸੌਣ ਵਾਲਾ ਕਮਰਾ | bedroom |
| ਖਾਣਾ ਖਾਣ ਵਾਲਾ ਕਮਰਾ | dining room |
| ਨ੍ਹਾਉਣ ਵਾਲਾ ਕਮਰਾ | bathroom |
| ਖਾਲੀ | vacant, empty |
| ਗਲਾਸ | glass (m) |
| ਖੰਬਾ | pole (m) |
| ਘਰ | house (m) |
| ਘਾਹ | grass (m) |
| ਰਸੋਈ | kitchen (f) |
| ਰੋਸ਼ਨੀ | light (f) |
| ਚਾਰ | four |
| ਥਾਂ | place (m) |
| ਦਰੱਖਤ | tree (m) |
| ਦੂਰ | far, away |
| ਨਾਲ | with |
| ਬਲਬ | bulb (m) |
| ਬਿਜਲੀ | electricity (f) |
| ਬੈਠਕ | living room (f) |
| ਭਾਂਡਾ | utensil (m) |
| ਮੰਜਾ | bed (m) |
| ਮੌਸਮ | season (m) |
| ਗਰਮੀ ਦਾ... | summer season |
| ਸਿਆਲ ਦਾ... | winter season |
| ਰਾਤ | night (f) |
| ਰੰਗ | colour (m) |
| ਰੁੱਤ | season (f) |

# LESSON 9 - VERB

9.1 The basic form of the verb is the root, e.g.:

| | |
|---|---|
| ਖਾ | to eat |
| ਮਾਰ | to beat, kill |
| ਆ | come |

9.2 The present participle (or masculine singular form) is formed by :

1) Roots ending in a consonant add " ਦਾ "

ਮਾਰਦਾ beating

2) Roots ending in a vowel add "ਂਦਾ" ("ਦਾ" preceded by a nasal)

ਖਾਂਦਾ eating

3) Most of the roots ending in a long "a" (ਆ) add ਉਂਦਾ



ਆਉਂਦਾ coming

9.3 The present tense is formed by the present participle and the present auxiliary. It agrees with the subject in the gender number.

| Masculine | Feminine | |
|---|---|---|
| ਮੈਂ ਖਾਂਦਾ ਹਾਂ । | ਮੈਂ ਖਾਂਦੀ ਹਾਂ । | I eat |
| ਅਸੀਂ ਖਾਂਦੇ ਹਾਂ । | ਅਸੀਂ ਖਾਂਦੀਆਂ ਹਾਂ । | we eat |
| ਤੂੰ ਖਾਂਦਾ ਹੈਂ । | ਤੂੰ ਖਾਂਦੀ ਹੈਂ । | you (singular) eat |
| ਤੁਸੀਂ ਖਾਂਦੇ ਹੋ । | ਤੁਸੀਂ ਖਾਂਦੀਆਂ ਹੋ । | you eat |
| ਉਹ ਖਾਂਦਾ ਹੈ । | ਉਹ ਖਾਂਦੀ ਹੈ । | he/she eats |
| ਉਹ ਖਾਂਦੇ ਹਨ । | ਉਹ ਖਾਂਦੀਆਂ ਹਨ । | they eat |

9.4 The present tense is used to indicate :

1) An action in practice, e.g.:

ਉਹ ਪੜ੍ਹਦਾ ਹੈ । He reads or he is reading (see lesson 13)

2) Something that is of permanent nature e.g.:

ਜ਼ਮੀਨ ਗੋਲ ਹੈ । The earth is round.

3) A habit or daily routine e.g.:

ਉਹ ਰੋਜ਼ ਸਕੂਲ ਆਉਂਦਾ ਹੈ । He comes to school everyday.

9.5 "ਨੂੰ", generally means "to" but in a few cases it is used in the sense of "in".

ਸ਼ਾਮ ਨੂੰ in the evening
ਸਵੇਰ ਨੂੰ in the morning

9.6 To indicate time, the word " ਵਜੇ " is used, e.g.:

ਅੱਠ ਵਜੇ eight o'clock

# ਪਾਠ ੯




# ਜਮਾਤ ਦਾ ਕਮਰਾ

ਸਾਡੇ ਸਕੂਲ ਵਿਚ ਕਈ ਜਮਾਤਾਂ ਹਨ। ਹਰ ਜਮਾਤ ਦਾ ਆਪਣਾ ਕਮਰਾ ਹੈ। ਤਸਵੀਰ ਵਿਚ ਇਕ ਜਮਾਤ ਦਾ ਕਮਰਾ ਹੈ। ਕਮਰੇ ਵਿਚ ਮੇਜ਼ ਤੇ ਕੁਰਸੀਆਂ ਹਨ। ਕਮਰੇ ਦੀਆਂ ਚਾਰ ਕੰਧਾਂ ਹਨ। ਕੰਧਾਂ ਤੇ ਨਕਸ਼ੇ ਹਨ। ਇੱਕ ਕੰਧ ਤੇ ਬੋਰਡ ਹੈ।

ਵਿਦਿਆਰਥੀ ਕੁਰਸੀਆਂ ਤੇ ਬੈਠਦੇ ਹਨ। ਹਰ ਵਿਦਿਆਰਥੀ ਦਾ ਆਪਣਾ ਮੇਜ਼ ਹੈ। ਉਸ ਉੱਤੇ ਉਹ ਆਪਣੀਆਂ ਕਿਤਾਬਾਂ, ਕਾਪੀਆਂ ਤੇ ਪੈਨਸਿਲਾਂ ਰਖਦਾ ਹੈ। ਅਧਿਆਪਕ ਦੀ ਵੀ ਆਪਣੀ ਕੁਰਸੀ ਹੈ ਤੇ ਮੇਜ਼ ਹੈ। ਉਹ ਆਪਣੀਆਂ ਕਿਤਾਬਾਂ ਆਪਣੇ ਮੇਜ਼ ਤੇ ਰਖਦਾ ਹੈ।

ਅਧਿਆਪਕ ਕਿਤਾਬ ਖੋਲ੍ਹਦਾ ਹੈ। ਉਸ ਵਿਚੋਂ ਇਕ ਪਾਠ ਪੜ੍ਹਦਾ ਹੈ। ਉਹਦੇ ਪਿੱਛੇ ਪਿੱਛੇ ਵਿਦਿਆਰਥੀ ਵੀ ਉਹੀ ਪਾਠ ਪੜ੍ਹਦੇ ਹਨ। ਅਧਿਆਪਕ ਬੋਰਡ ਤੇ ਲਿਖਦਾ ਹੈ।ਵਿਦਿਆਰਥੀ ਆਪਣੀ ਆਪਣੀ ਕਾਪੀ'ਚ ਲਿਖਦੇ ਹਨ। ਬੋਰਡ ਕਾਲਾ ਹੈ। ਅਧਿਆਪਕ ਬੋਰਡ ਤੇ ਚਿੱਟੇ ਚਾਕ ਨਾਲ ਲਿਖਦਾ ਹੈ। ਫੇਰ ਅਧਿਆਪਕ ਬੋਰਡ ਸਾਫ਼ ਕਰਦਾ ਹੈ। ਚਾਕ ਦੀ ਮਿੱਟੀ ਫ਼ਰਸ਼ ਤੇ ਡਿਗਦੀ ਹੈ।

ਕਮਰੇ ਦੀ ਛੱਤ ਤੇ ਬਿਜਲੀ ਦੇ ਬਲਬ ਹਨ। ਬਿਜਲੀ ਨਾਲ ਕਮਰੇ ਵਿਚ ਲੋ (ਰੋਸ਼ਨੀ) ਹੁੰਦੀ ਹੈ। ਵਿਦਿਆਰਥੀ ਸਵੇਰ ਨੂੰ ਨੌਂ ਵਜੇ ਸਕੂਲ ਆਉਂਦੇ ਹਨ। ਉਹ ਚਾਰ ਵਜੇ ਘਰ ਵਾਪਸ ਜਾਂਦੇ ਹਨ।

9.8 ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿਉ ?

1. ਤੁਹਾਡੇ ਸਕੂਲ ਵਿਚ ਕਿੰਨੀਆਂ ਜਮਾਤਾਂ ਹਨ ?
2. ਇਸ ਸਕੂਲ ਵਿਚ ਕਿੰਨੇ ਕਮਰੇ ਹਨ ?
3. ਤੁਹਾਡੀ ਜਮਾਤ ਦਾ ਅਧਿਆਪਕ ਕੌਣ ਹੈ ?
4. ਵਿਦਿਆਰਥੀ ਕਿਥੇ ਬੈਠਦੇ ਹਨ ?
5. ਉਹ ਆਪਣੀਆਂ ਕਿਤਾਬਾਂ ਕਿਥੇ ਰਖਦੇ ਹਨ ?
6. ਅਧਿਆਪਕ ਕਿਥੇ ਲਿਖਦਾ ਹੈ ਤੇ ਵਿਦਿਆਰਥੀ ਕਿਥੇ ਲਿਖਦੇ ਹਨ ?
7. ਅਧਿਆਪਕ ਕਾਹਦੇ ਨਾਲ ਲਿਖਦਾ ਹੈ ?
8. ਬੋਰਡ ਕੌਣ ਸਾਫ ਕਰਦਾ ਹੈ ?
9. ਵਿਦਿਆਰਥੀ ਕਦੋਂ ਸਕੂਲ ਨੂੰ ਜਾਂਦੇ ਹਨ?
10 ਉਹ ਕਦੋਂ ਘਰ ਵਾਪਸ ਆਉਂਦੇ ਹਨ ?

9.9 Find the nouns in the lesson.

a. Give plurals for singulars and singulars for plurals.

b. Give the opposite gender, if possible, of each noun.

9.10 ਖਾਲੀ ਥਾਂ ਭਰੋ ।

1. ਅਧਿਆਪਕ ਬੋਰਡ ਤੇ ...................... ਹੈ ।
2. ਉਹ ਚਾਕ .................................... ਹੈ ।
3. ਵਿਦਿਆਰਥੀ ਕੁਰਸੀ ਤੇ.................. ਹਨ ।
4. ਵਿਦਿਆਰਥੀ ਘਰ ................. ਜਾਂਦੇ ਹਨ ।
5. ਤੁਸੀਂ ਕਦੋਂ ਸਕੂਲ .......................... ਹੋ ।
6. ਸਾਡਾ ਸਕੂਲ ................................ ਹੈ ।
7. ਸਾਡੇ ਅਧਿਆਪਕ ਦਾ ........... ਦਲਜੀਤ ਹੈ ।
8. ਤੁਹਾਡੇ ਸਕੂਲ ਦੇ ....................... ਕੀ ਹੈ ?
9. ਉਹਨਾ ਦਾ ਸਕੂਲ ....................... ਨਹੀਂ ।
10. ਮੇਰਾ ਮੇਜ਼ .................................... ਹੈ ।

9.11 Translate into Punjabi (optional)



1. Who writes on the board?
2. Students write in their notebooks.
3. We eat in the evening.
4. They walk in the evening.
5. You play in the school.
6. Dogs and cats run in the street.
7. I drink water.
8. Who else drinks water?
9. He puts on his shirt.
10. On Sunday we eat together.

## 9.12 VOCABULARY

| | | | |
|---|---|---|---|
| ਸਾਫ਼ | clean | ਨੌਂ | nine |
| ਸਾਫ਼ ਕਰਨਾ | to clean | ਪੜ੍ਹਣਾ | to read, to study |
| ਕਾਪੀ | note book,copy (f) | ਬੈਠਣਾ | to sit |
| ਚਾਕ | chalk (m) | ਬੋਰਡ | board (m) |
| ਚਾਰ | four | ਰਖਣਾ | to put, to place |
| ਜਮਾਤ | class (f) | ਰੋਸ਼ਨੀ | light (f) |
| ਜਾਣਾ | to go | ਲਟਕਣਾ | to hang |
| ਛੱਤ | roof, ceiling (f) | ਲਿਖਣਾ | to write |
| ਡਿਗਣਾ | to fall, to drop | ਲੋ | light (f) |
| ਤਸਵੀਰ | picture (f) | ਨਕਸ਼ਾ | map (m) |



Note: The verbs are given in the infinitive form. Root of the verb can be obtained by dropping " ਣਾ " or " ਨਾ " of the infinitive .

## LESSON 10 - COMPARISON AND INDIRECT SPEECH

10.1 "ਨੂੰ" is the translation of "to". It is a post-position and the noun preceding "ਨੂੰ" is put in the oblique form. Pronouns preceded by, "ਨੂੰ" have irregular forms.

| | | | | |
|---|---|---|---|---|
| I S | ਮੈਂ | I | ਮੈਨੂੰ | to me |
| 2 S | ਤੂੰ | you | ਤੈਨੂੰ | to you |
| 3 S | ਉਹ | he, she, it | ਉਹਨੂੰ | to him, to her |
| | | | ਇਹਨੂੰ | for nearness |

| | | | | |
|---|---|---|---|---|
| I P | ਅਸੀਂ | we | ਸਾਨੂੰ | to us |
| II P | ਤੁਸੀਂ | you | ਤੁਹਾਨੂੰ | to you |
| III P | ਉਹ | they | ਉਹਨਾਂ ਨੂੰ | to them |
| | | | ਇਹਨਾਂ ਨੂੰ | for nearness |



10.2 "ਤੋਂ" is the translation of "from". Pronouns preceding "ਤੋਂ" have some irregular forms.

| | | | |
|---|---|---|---|
| I S | ਮੈਂ | ਮੈਥੋਂ | from me |
| II S | ਤੂੰ | ਤੈਥੋਂ | from you |
| III S | ਉਹ | ਉਸ ਤੋਂ | from him, her, it |
| | ਇਹ | ਇਸ ਤੋਂ | |

| | | | |
|---|---|---|---|
| I P | ਅਸੀਂ | ਸਾਥੋਂ | from us |
| II P | ਤੁਸੀਂ | ਤੁਹਾਥੋਂ | from you |
| III P | ਉਹ | ਉਹਨਾਂ ਤੋਂ | from them |
| | ਇਹ | ਇਹਨਾਂ ਤੋਂ | |

10.3 Unlike English, Punjabi does not express comparison by adding suffixes to adjectives. Rather it uses post-positions " ਤੋਂ" and " ਨਾਲੋਂ " to express comparison . If " ਤੋਂ " follows a pronoun then the forms described in (10.2) above are used.

**Examples**

ਮੇਜ਼ ਕੁਰਸੀ ਨਾਲੋਂ ਪੁਰਾਣਾ ਹੈ।

The table is older than the chair.

ਉਹ ਮੈਥੋਂ ਵੱਡਾ ਹੈ।

He is bigger (older) than me.

10.4 To express the superlative a similar construction is used. The second noun is replaced by " ਸਭ", e.g.:

ਉਹ ਸਭ ਤੋਂ ਵੱਡਾ ਹੈ।



He is the biggest (oldest) of all.

10.5 In fact there is no real indirect speech in Punjabi . " ਕਿ " meaning "that" introduces direct speech like inverted commas, eg.

ਉਹਨੇ ਕਿਹਾ ਕਿ ਮੈਂ ਵਿਦਿਆਰਥੀ ਹਾਂ।

He said , "I am a student".

He said that he was a student.

# ਪਾਠ ੧੦

## ਮੁਕਾਬਲਾ

ਦੀਪ ਤੇ ਜੀਤ ਦੋ ਭਾਈ ਹਨ। ਦੀਪ, ਜੀਤ ਤੋਂ ਛੋਟਾ ਹੈ। ਜੀਤ, ਦੀਪ ਤੋਂ ਲੰਮਾ ਹੈ। ਦੋਨੋਂ ਇਕ ਘਰ ਵਿਚ ਰਹਿੰਦੇ ਹਨ ਪਰ ਉਹ ਵੱਖ ਵੱਖ ਸਕੂਲ ਵਿਚ ਜਾਂਦੇ ਹਨ। ਦੀਪ ਦਾ ਸਕੂਲ ਜੀਤ ਦੇ ਸਕੂਲ ਤੋਂ ਦੂਰ ਹੈ। ਇਸ ਕਰਕੇ ਉਹ ਘਰ ਤੋਂ ਜੀਤ ਨਾਲੋਂ ਜਲਦੀ ਸਕੂਲ ਜਾਂਦਾ ਹੈ।



ਦੀਪ ਦਸਦਾ ਹੈ ਕਿ ਉਹ ਸਕੂਲ ਦਾ ਦਿਨ ਕਿਵੇਂ ਬਤੀਤ ਕਰਦਾ ਹੈ। ਉਹ ਕਹਿੰਦਾ ਹੈ ਮੈਂ ਸਵੇਰ ਨੂੰ ਸਕੂਲ ਜਾਂਦਾ ਹਾਂ। ਸਕੂਲ ਬਹੁਤ ਦੂਰ ਨਹੀਂ ਪਰ ਮੇਰਾ ਸਕੂਲ ਦੀਪ ਦੇ ਸਕੂਲ ਤੋਂ ਦੂਰ ਹੈ। ਮੇਰੇ ਸਕੂਲ ਵਿਚ ਕਈ ਅਧਿਆਪਕ ਹਨ। ਕੁਝ ਅਧਿਆਪਕਾਂਵਾਂ ਵੀ ਹਨ। ਅਧਿਆਪਕਾਂਵਾਂ, ਅਧਿਆਪਕਾਂ ਤੋਂ ਘਟ ਹਨ।

ਅਸੀਂ ਕਈ ਵਿਸ਼ੇ ਪੜ੍ਹਦੇ ਹਾਂ। ਹਰ ਵਿਸ਼ੇ ਲਈ ਵੱਖਰਾ ਅਧਿਆਪਕ ਹੈ। ਅਧਿਆਪਕ ਬੋਰਡ ਤੇ ਲਿਖਦਾ ਹੈ। ਅਸੀਂ ਆਪਣੀ ਆਪਣੀ ਕਾਪੀ ਵਿਚ ਲਿਖਦੇ ਹਾਂ। ਅਧਿਆਪਕ ਸਾਥੋਂ ਪ੍ਰਸ਼ਨ ਪੁਛਦਾ ਹੈ। ਵਿਦਿਆਰਥੀ ਉਸ ਤੋਂ ਪ੍ਰਸ਼ਨ ਪੁਛਦੇ ਹਨ। ਕੀ ਤੁਹਾਡਾ ਅਧਿਆਪਕ ਤੁਹਾਥੋਂ ਵੀ ਪ੍ਰਸ਼ਨ ਪੁਛਦਾ ਹੈ?

ਅਧਿਆਪਕ ਸਾਨੂੰ ਘਰ ਲਈ ਪੜ੍ਹਾਈ ਦਾ ਕੰਮ ਦੇਂਦੇ ਹਨ। ਇਕ ਅਧਿਆਪਕ ਘੱਟ ਕੰਮ ਦੇਂਦਾ ਹੈ। ਦੂਸਰਾ ਬਹੁਤ ਕੰਮ ਦੇਂਦਾ ਹੈ। ਅਸੀਂ ਘਰ ਆ ਕੇ ਸਕੂਲ ਦਾ ਕੰਮ ਕਰਦੇ ਹਾਂ ਤੇ ਅਧਿਆਪਕ ਨੂੰ ਦੇਂਦੇ ਹਾਂ।

ਸਕੂਲ ਵਿਚ ਅਸੀਂ ਖੇਡਾਂ ਖੇਲਦੇ ਹਾਂ। ਕੁੜੀਆਂ ਅਤੇ ਮੁੰਡਿਆਂ ਦੀ ਵਖੋ ਵੱਖਰੀ ਬਾਸਕਟ ਬਾਲ ਦੀ ਟੀਮ ਹੈ। ਸਾਰੇ ਖਿਡਾਰੀ ਬਹੁਤ ਲੰਮੇ ਹਨ ਪਰ ਕੁੜੀਆਂ, ਮੁੰਡਿਆਂ ਤੋਂ ਘੱਟ ਲੰਮੀਆਂ ਹਨ।

10.7 From the text find nouns and:

1. Give opposite gender, if possible.
2. Give plural for singular and singular for plural.

10.8 ਇਹਨਾਂ ਪ੍ਰਸ਼ਨਾ ਦਾ ਉੱਤਰ ਦਿਉ ।

1. ਦੀਪ ਤੋਂ ਲੰਮਾ ਕੌਣ ਹੈ ?
2. ਤੁਹਾਡੀ ਜਮਾਤ ਦਾ ਸਭ ਤੋਂ ਵੱਡਾ ਮੁੰਡਾ ਕੌਣ ਹੈ ?
3. ਤੁਹਾਡੀ ਜਮਾਤ ਦੀ ਸਭ ਤੋਂ ਵੱਡੀ ਕੁੜੀ ਕੌਣ ਹੈ ?
4. ਤੁਹਾਥੋਂ ਪ੍ਰਸ਼ਨ ਕੌਣ ਪੁਛਦਾ ਹੈ ?
5. ਤੁਸੀਂ ਕਿਸ ਨੂੰ ਉੱਤਰ ਦੇਂਦੇ ਹੋ ?
6. ਕੁੜੀਆਂ ਲੰਮੀਆਂ ਹਨ ਜਾਂ ਮੁੰਡੇ ?
7. ਸਭ ਤੋਂ ਚੰਗਾ ਅਧਿਆਪਕ ਕੌਣ ਹੈ ?
8. ਸਭ ਤੋਂ ਚੰਗਾ ਵਿਦਿਆਰਥੀ ਕੌਣ ਹੈ ?
9. ਕੌਣ ਘਟ ਕੰਮ ਕਰਦਾ ਹੈ ?
10. ਕੀ, ਤੁਸੀਂ ਸਾਰੇ ਬਹੁਤ ਕੰਮ ਕਰਦੇ ਹੋ ?



10.9 ਖਾਲੀ ਥਾਂ ਭਰੋ ।

1. ਸਾਡਾ ਸ਼ਹਿਰ ਤੁਹਾਡੇ ਸ਼ਹਿਰ ਤੋਂ ...........ਹੈ ।
2. ਸਾਡੇ ਘਰ ਵਿਚ ਮੈਂ ਸਭ ਤੋਂ ............... ਹਾਂ ।
3. ......................... ਪ੍ਰਸ਼ਨ ਕੌਣ ਪੁਛਦਾ ਹੈ ?
4. ਅਧਿਆਪਕ ਕਿਥੇ ਕੰਮ.................... ਹਨ ?
5. ਤੁਸੀਂ ਕਿਥੇ .................................. ਹੋ ।
6. ਤੁਹਾਡਾ ਘਰ ਸਕੂਲ ......... ਕਿਨੀ ..........ਹੈ?
7. ਕੈਨੇਡਾ ਦਾ ਸਭ ਤੋਂ ਵੱਡਾ ਸ਼ਹਿਰ .......... ਹੈ ।
8. ਸ਼ੇਰ ਸਭ .......... ਤਾਕਤ ਵਾਲਾ ਜਾਨਵਰ ਹੈ ।
9. ਕਾਰ ਰੇਲ ਗੱਡੀ ਤੋਂ................ ਦੌੜਦੀ ਹੈ ।
10. ਮੁੰਡਾ ਕੁੜੀ ............................ ਲੰਮਾ ਹੈ ।

10.10 Describe your daily routine at school.

10.11 Translate into Punjabi.

1. Toronto is the biggest city in Canada.
2. These days, he comes less (often) to our house.
3. He runs very fast.
4. What do you ask me ?
5. What do you say to him ?
6. This pen is better then that, but it is smaller.
7. Where do you live? Do you live near the school?
8. Is your school very far from the house.
9. Our school is on the other side of the road.
10. Boys are taller than girls.

## 10.12 VOCABULARY

| | | | |
|---|---|---|---|
| ਇੱਕੋ | the same | ਦੱਸਣਾ | to tell |
| ਇਸ ਕਰਕੇ | due to this | ਦੂਰ | far |
| ਕਈ | many | ਦੋਨੋਂ | both |
| ਕੰਮ | work, task (m) | ਪੁੱਛਣਾ | to ask |
| ਕੰਮ ਕਰਨਾ | to work | ਪ੍ਰਸ਼ਨ | question (m) |
| ਖੇਡ | play, game (f) | ਪਰ | but |
| ਖੇਡਣਾ | to play | ਪਰੰਤੂ | but |
| ਘੱਟ | less | ਬਹੁਤ | very, many |
| ਛੋਟਾ | small, young | ਬਤੀਤ ਕਰਨਾ | to pass (time) |
| ਜਲਦੀ | soon | ਰਹਿਣਾ | to live, to stay |
| ਜਾਣਾ | to go | ਲੰਮਾ | tall, long |
| ਟੀਮ | team (f) | ਵੱਖ ਵੱਖ | separate |

## LESSON 11 - PAST AUXILIARY AND IMPERFECT TENSE

11.1 Past tense of the auxiliary is conjugated as

| | |
|---|---|
| ਮੈਂ ਸਾਂ | I was |
| ਅਸੀਂ ਸਾਂ | we were |
| ਤੂੰ ਸੈਂ | you (singular) were |
| ਤੁਸੀਂ ਸੋ | you were |
| ਉਹ ਸੀ | he, she, it, was |
| ਇਹ ਸੀ | he, she, it (for nearness) was. |
| ਉਹ ਸਨ | they were |
| ਇਹ ਸਨ | for nearness |

11.2 Imperfect tense is formed with the present participle (lesson 9) and the past auxiliary . The participle agrees in gender and number with the subject.



| | | |
|---|---|---|
| I was eating. | Masculine - | ਮੈਂ ਖਾਂਦਾ ਸਾਂ। |
| | Feminine - | ਮੈਂ ਖਾਂਦੀ ਸਾਂ। |
| We were eating. | Masculine - | ਅਸੀਂ ਖਾਂਦੇ ਸਾਂ। |
| | Feminine - | ਅਸੀਂ ਖਾਂਦੀਆਂ ਸਾਂ। |
| You (s) were eating. | Masculine - | ਤੂੰ ਖਾਂਦਾ ਸੈਂ। |
| | Feminine - | ਤੂੰ ਖਾਂਦੀ ਸੈਂ |
| You were eating. | Masculine - | ਤੁਸੀਂ ਖਾਂਦੇ ਸੋ। |
| | Feminine - | ਤੁਸੀਂ ਖਾਂਦੀਆ ਸੋ। |
| He/she were eating. | Masculine - | ਉਹ (ਇਹ) ਖਾਂਦਾ ।ਸੀ। |
| | Feminine - | ਉਹ (ਇਹ)ਖਾਂਦੀ ਸੀ। |
| They were eating. | Masculine - | ਉਹ (ਇਹ) ਖਾਂਦੇ ਸਨ। |
| | Feminine - | ਉਹ (ਇਹ) ਖਾਂਦੀਆਂ ਸਨ। |

11.3 The imperfect tense is used to express:

1. An action in the past that lasted for some time.

ਉਹ ਰੋਟੀ ਖਾਂਦਾ ਸੀ । He was eating (bread).

2. A habit in the past or an action that was performed more than once.Habit may be made clear by adding other words.

ਉਹ ਰੋਜ਼ ਰੋਟੀ ਖਾਂਦਾ ਸੀ । He ate (used to eat) bread every day.

11.4 For a negative statement " ਨਹੀਂ" is introduced before the participle.

ਉਹ ਰੋਟੀ ਨਹੀਂ ਖਾਂਦਾ ਸੀ । He was not eating bread.

11.5 Repetition of the numeral " ਚਾਰ ਚਾਰ" emphasizes the notion that with every table there are four chairs.

11.6 Addition of "ਕੇ" to the root of the verb translates as "having", e.g.



ਦੇ ਕੇ having given, after giving

ਖਾ ਕੇ having eaten, after eating

# ਪਾਠ ੧੧



## ਰੈਸਟੋਰੈਂਟ



ਕਲ ਅਸੀਂ ਇਕ ਰੈਸਟੋਰੈਂਟ ਗਏ। ਇਹ ਰੈਸਟੋਰੈਂਟ ਸ਼ਹਿਰ ਤੋਂ ਬਾਹਰ ਸੀ। ਇਸ ਦੇ ਕੋਲ ਇਕ ਹੋਟਲ ਵੀ ਸੀ। ਹੋਟਲ ਤੇ ਰੈਸਟੋਰੈਂਟ ਦੇ ਵਿਚਕਾਰ ਸੜਕ ਸੀ।

ਇਹ ਰੈਸਟੋਰੈਂਟ ਬੜਾ ਵੱਡਾ ਸੀ। ਰੈਸਟੋਰੈਂਟ ਦੇ ਬਾਹਰ ਕਾਰ-ਪਾਰਕ ਸੀ। ਜੋ ਭੀ ਆਉਂਦਾ ਆਪਣੀ ਕਾਰ ਪਾਰਕ ਦੇ ਗੇਟ ਤੇ ਖੜੀ ਕਰਦਾ, ਗੇਟ ਕੀਪਰ ਤੋਂ ਟਿੱਕਟ ਲੈਂਦਾ ਤੇ ਅੰਦਰ ਚਲਾ ਜਾਂਦਾ (ਸੀ)। ਗੇਟ ਕੀਪਰ ਹਰ ਟਿੱਕਟ ਤੇ ਵਿਅਕਤੀ ਦੇ ਆਉਣ ਦਾ ਸਮਾਂ ਲਿਖ ਦੇਂਦਾ ਸੀ। ਪਾਰਕ ਵਿਚ ਕਾਰ ਖੜੀ ਕਰਕੇ ਲੋਕ ਹੋਟਲ ਜਾਂ ਰੈਸਟੋਰੈਂਟ ਵਿਚ ਜਾਂਦੇ ਸਨ।

ਅੰਦਰ ਰੈਸਟੋਰੈਂਟ ਦੇ ਦੋ ਭਾਗ ਸਨ। ਇਕ ਭਾਗ ਵਿਚ ਕੁਝ ਬੰਦੇ ਤੇ ਇਸਤ੍ਰੀਆਂ ਕੰਮ ਕਰਦੇ ਸਨ। ਇਹ ਸਾਰੇ ਗਾਹਕਾਂ ਲਈ ਖਾਣਾ ਤਿਆਰ ਕਰਦੇ ਸਨ। ਕੋਈ ਸਬਜ਼ੀ ਪਕਾਉਂਦਾ ਸੀ, ਕੋਈ ਮੀਟ ਭੁੰਨਦਾ ਸੀ ਤੇ ਕੋਈ ਰੋਟੀਆਂ ਪਕਾਉਂਦਾ ਸੀ। ਦੋ ਆਦਮੀ ਭਾਂਡੇ ਸਾਫ਼ ਕਰਦੇ ਸਨ। ਉਥੇ ਇਕ ਭਾਂਡੇ ਸਾਫ਼ ਕਰਣ ਵਾਲੀ ਮਸ਼ੀਨ ਸੀ ਤੇ ਇਕ ਫ਼ਰਿਜ ਵੀ ਸੀ। ਫ਼ਰਿਜ ਬਹੁਤ ਵੱਡਾ ਸੀ। ਇਹ ਸਾਰੇ ਜੰਤਰ ਬਿਜੇਲੀ ਨਾਲ ਚਲਦੇ ਸਨ।

ਰੈਸਟੋਰੈਂਟ ਦਾ ਦੂਜਾ ਭਾਗ ਪਹਿਲੇ ਨਾਲੋਂ ਵੱਡਾ ਸੀ। ਇਹ ਗਾਹਕਾਂ ਲਈ ਸੀ। ਏਸ ਭਾਗ ਵਿਚ ਮੇਜ਼ ਤੇ ਕੁਰਸਿਆਂ ਸਨ। ਹਰ ਮੇਜ਼ ਨਾਲ ਚਾਰ ਚਾਰ ਕੁਰਸੀਆਂ ਸਨ। ਹਰ ਮੇਜ਼ ਤੇ ਚਾਰ ਚਾਰ ਗਾਹਕ ਬੈਠ ਸਕਦੇ ਸਨ। ਰੈਸਟੋਰੈਂਟ ਦੀਆਂ ਕੰਧਾਂ ਸਾਫ਼ ਤੇ ਚਿੱਟੀਆਂ ਸਨ। ਕੰਧਾਂ ਤੇ ਕੈਲੰਡਰ ਤੇ ਹੋਰ ਤਸਵੀਰਾਂ ਸਨ।

ਗਾਹਕ ਕੁਰਸੀਆਂ ਤੇ ਬੈਠੇ ਸਨ। ਕੁਝ ਖਾਣਾ ਖਾਂਦੇ ਸਨ, ਕੁਝ ਕੇਵਲ ਚਾਹ ਪੀਂਦੇ ਸਨ। ਉਥੇ ਬੱਚੇ ਵੀ ਸਨ। ਇਕ ਮੇਜ਼ ਤੇ ਇਕ ਮਰਦ, ਇਕ ਇਸਤ੍ਰੀ ਤੇ ਉਹਨਾਂ ਦੇ ਦੋ ਬੱਚੇ ਬੈਠੇ ਸਨ। ਇਕ ਮੁੰਡਾ ਸੀ ਤੇ ਇਕ ਕੁੜੀ। ਕੁੜੀ ਦੁੱਧ ਪੀਂਦੀ ਸੀ ਤੇ ਮੁੰਡਾ ਕੋਕ ਪੀਂਦਾ ਸੀ।

ਇਹ ਸ਼ਾਮ ਦਾ ਵੇਲਾ ਸੀ। ਰੈਸਟੋਰੈਂਟ ਵਿਚ ਬੜੀ ਭੀੜ ਸੀ। ਲੋਕ ਆਉਂਦੇ ਸਨ, ਬੈਠ ਕੇ ਖਾਣਾ ਖਾਂਦੇ ਜਾਂ ਚਾਹ ਪੀਂਦੇ ਸਨ ਤੇ ਪੈਸੇ ਦੇਕੇ ਚਲੇ ਜਾਂਦੇ ਸਨ। ਰੈਸਟੋਰੈਂਟ ਵਾਲੇ ਬੜੇ ਖੁਸ਼ ਸਨ। ਉਹਨਾਂ ਦਾ ਕੰਮ ਵੱਧੀਆ ਸੀ।



11.8 Exercises

1. Just like the restaurant describe your kitchen, in the present tense.
2. Write down the nouns from the text, give the opposite number and gender, if possible.

11.9 ਇਹਨਾ ਪ੍ਰਸ਼ਨਾ ਦੇ ਉੱਤਰ ਦਿਉ।

1. ਕਲ੍ਹ ਤੁਸੀਂ ਕਿਥੇ ਸੌ ?
2. ਭਾਂਡੇ ਪਲੇਟਾਂ ਕੌਣ ਸਾਫ਼ ਕਰਦਾ ਸੀ ?
3. ਉਹ ਰੋਟੀ ਕਿਹਦੇ ਲਈ ਪਕਾਂਉਂਦਾ ਸੀ ?
4. ਖਾਣਾ ਕੌਣ ਖਾਂਦੇ ਸਨ ?
5. ਉਹਨਾ ਨੂੰ ਖਾਣਾ ਕੌਣ ਦੇਂਦਾ ਸੀ ?
6. ਬੱਚੇ ਕੀ ਖਾਂਦੇ ਸਨ ?
7. ਪੈਸੇ ਕੌਣ ਦੇਂਦਾ ਸੀ ?
8. ਪੈਸੇ ਕੌਣ ਲੈਂਦਾ ਸੀ ?
9. ਰੋਟੀ ਕੌਣ ਪਕਾਉਂਦਾ ਸੀ ?
10. ਹਰ ਮੇਜ਼ ਨਾਲ ਕਿੰਨੀਆਂ ਕੁਰਸੀਆਂ ਸਨ ?

11.10 ਖਾਲੀ ਥਾਂ ਭਰੋ ।

1. ਉਹ ਮਠਿਆਈ ........................ ਸਨ ।
2. ਜਾਨਵਰ ............................... ਸਨ ।
3. ਤੁਸੀਂ ਕੀ ................................ ਸੌ?
4. ਬੱਚੇ ਦੁਧ ............................... ਸਨ ।
5. ਅਸੀਂ ਕੰਮ .............................. ਸਾਂ ।
6. ਤੂੰ ਕਦੋਂ ਪੜ੍ਹਦਾ ............................ ?
7. ਮੇਰਾ ਦੋਸਤ........................ ਨਹੀਂ ਸੀ ।
8. ਘਰ ਵਿਚ ਕੁੱਤਾ ਤੇ ਬਿੱਲੀ.............. ਸਨ ।
9. ਬਿੱਲੀ ਨੂੰ ਦੁੱਧ ਕੌਣ....................... ਸੀ ?
10. ਕੁੱਤਾ ਬਿੱਲੀ ਦੇ................ ਦੌੜਦਾ ਸੀ ।



11.11 Translate into Punjabi, using the imperfect tense.

1. He was reading a paper.
2. We were eating and drinking.
3. The dog was running after the cat.
4. The waiter was giving food to the customers.
5. The customer was giving money to the waiter.
6. Yesterday , where were you ?
7. Were you cleaning the plates?
8. Who was giving us the money?
9. They were washing their car.
10. The customers were coming and going.

## 11.12 VOCABULARY

| | | | |
|---|---|---|---|
| ਇਸਤ੍ਰੀ | woman (f) | ਦੂਜਾ | second |
| ਸਕਣਾ | can (to be able to) | ਦੁੱਧ | milk (m) |
| ਸਮਾਂ | time (m) | ਪਾਰਕ ( ਕਾਰ ਪਾਰਕ) | parking lot (f) |
| ਸ਼ਹਿਰ | city (m) | ਪਕਾਉਂਣਾ | to cook |
| ਸਾਫ ਕਰਨਾ | to clean | ਪੀਣਾ | to drink |
| ਹੋਟਲ | hotel (m) | ਪੈਸੇ | money (m,p) |
| ਕੰਮ | work (m) | ਫ਼ਰਿਜ | fridge (m) |
| ਕੰਮ ਕਰਨਾ | to work | ਬੜਾ | big, very much |
| ਕੇਵਲ | only | ਬੰਦਾ | man (m) |
| ਕੋਕ | coke (m) | ਭਾਗ | part, division (m) |
| ਕੈਲੰਡਰ | calender (m) | ਬੈਠਣਾ | to sit |
| ਖੁਸ਼ | happy | ਭੁੰਨਣਾ | to roast |
| ਖੜਾ ਕਰਨਾ | to stop | ਭੀੜ | crowd (f) |
| ਗਾਹਕ | customer | ਭਾਂਡੇ | utensils (m,p) |
| ਗੇਟ | gate (m) | ਮਸ਼ੀਨ | machine (f) |
| ਗੇਟ–ਕੀਪਰ | gate keeper (m) | ਧੋਣ ਵਾਲੀ... | washing (machine) |
| ਚਲਣਾ | to go, to work (a machine) | ਰੈਸਟੋਰੈਂਟ | restaurant (m) |
| ਜੰਤਰ | appliance (m) | ਲਿਖ ਦੇਣਾ | to write down |
| ਜਾਣਾ | to go | ਲੋਕ | people (m,p) |
| ਟਿਕਟ | ticket (m) | ਵੱਧੀਆ | better, good, well |
| ਤਿਆਰ ਕਰਨਾ | to prepare | ਵਿਚਕਾਰ | in between |

## LESSON 12 - PAST TENSE

12.1 Past participle (masculine singular) is formed by adding "ਇਆ" to the root. and it is declined for number and gender. The declension is similar to the "black" adjective, eg:

| | | |
|---|---|---|
| M. S. | ਉਹ, ਮੈਂ, ਤੂੰ, ਦੌੜਿਆ | He, I, you, ran |
| M. P. | ਉਹ, ਅਸੀਂ, ਤੁਸੀਂ, ਦੌੜੇ | They, we, you, ran |
| F. S. | ਉਹ, ਮੈਂ, ਤੂੰ, ਦੌੜੀ | She, I, you, ran |
| F. P. | ਉਹ, ਅਸੀਂ, ਤੁਸੀਂ, ਦੌੜੀਆਂ | They, we, you ran |

12.2 Above is the general rule for the formation of the past participle. But there are a number of exceptions. Those have to be learned by observation. Example:



| Root | | Past Participle |
|---|---|---|
| ਲੱਭ | to find | ਲੱਭਾ |
| ਟੁੱਟ | to break | ਟੁੱਟਾ |
| ਪੀ | to drink | ਪੀਤਾ |
| ਸੌਂ | to sleep | ਸੁੱਤਾ |

12.3 Intransitive verbs (where there is no object) - the past tense is formed by the past participle, declined for gender and number, as shown in (12.2) above. Past tense describes action in the past, one time action, or an action that comes to a definite close.

12.4 Past tense (transitive) - The subject is put into the oblique case and takes the post-position "ਨੇ". The participle agrees in gender and number with the object. The verb is in third person. Examples:

ਧੋਬੀ ਨੇ ਕਪੜਾ ਧੋਤਾ । The washerman washed (a, the) cloth.

ਧੋਬੀ ਨੇ ਕਪੜੇ ਧੋਤੇ । The washerman washed clothes.

ਧੋਬੀ ਨੇ ਕਮੀਜ਼ ਧੋਤੀ । The washerman washed the shirt.

ਧੋਬੀ ਨੇ ਕਮੀਜ਼ਾਂ ਧੋਤੀਆਂ । The washerman washed the shirts.

ਧੋਤਾ and ਧੋਇਆ Two past participles for the verb ਧੋਣਾ.

12.5 Personal pronouns do not take "ਨੇ" but the plural forms use a special agent case.

ਅਸਾਂ ਕਪੜੇ ਧੋਏ । We washed clothes.

ਤੁਸਾਂ ਕਪੜੇ ਧੋਏ । You washed clothes.



12.6 Third person singular pronoun takes "ਨੇ" and undergoes a modification.

ਉਹਨਾਂ ਨੇ ਕਪੜੇ ਧੋਏ (ਧੋਤੇ) । They washed clothes.

12.7 An alternative to the above construction is the addition of "ਨੂੰ" to the object. In that case the verb is always third person singular and the object is in the oblique form , e.g.

ਉਹਨੇ ਕਪੜਿਆਂ ਨੂੰ ਧੋਤਾ । He washed clothes.

ਅਸੀਂ (ਅਸਾਂ) ਕਪੜਿਆਂ ਨੂੰ ਧੋਤਾ । We washed clothes.

# ਪਾਠ ੧੨




## ਸਟੋਰ



ਕਲ੍ਹ ਅਸੀਂ ਸਟੋਰ ਗਏ। ਇਹ ਗਰੋਸਰੀ ਦਾ ਸਟੋਰ ਸੀ।ਇਹ ਸਾਡੇ ਘਰ ਤੋਂ ਦੋ ਕਿਲੋਮੀਟਰ ਤੇ ਹੈ। ਇਸ ਦਾ ਨਾਂ ਡੋਮੀਨੀਅਨ ਹੈ। ਸਟੋਰ (ਨੂੰ) ਅਸੀਂ ਕਾਰ ਵਿਚ ਗਏ। ਦਿਨ ਸਨਿਚਰਵਾਰ ਸੀ। ਏਸ ਕਰਕੇ ਰਾਹ ਵਿਚ ਕਾਰਾਂ ਦੀ ਬੜੀ ਭੀੜ ਸੀ ਤੇ ਕਾਰਾਂ ਹੌਲੀ ਹੌਲੀ ਚਲਦੀਆਂ ਸਨ। ਸਟੋਰ ਦੇ ਸਾਹਮਣੇ ਕਾਰਾਂ ਲਈ ਪਾਰਕਿੰਗ ਦੀ ਥਾਂ ਸੀ। ਅਸੀਂ ਆਪਣੀ ਕਾਰ ਉਥੇ ਖੜੀ ਕੀਤੀ ਤੇ ਸਟੋਰ ਦੇ ਅੰਦਰ ਗਏ।

ਸਟੋਰ ਵਿਚ ਬਹੁਤ ਲੋਕ ਸਨ। ਸਟੋਰ ਦੇ ਕਈ ਭਾਗ ਹਨ। ਸਬਜ਼ੀਆਂ ਦਾ ਭਾਗ, ਮਾਸ (ਮੀਟ) ਦਾ ਭਾਗ, ਕਾਗਜ਼ ਨਾਲ ਬਣੀਆਂ ਚੀਜ਼ਾਂ ਦਾ ਭਾਗ। ਉਥੇ ਅੰਡੇ, ਮੱਖਣ, ਦੁੱਧ, ਡਬਲਰੋਟੀ ਤੇ ਸੀਰੀਅਲ ਭੀ ਸਨ। ਬਹੁਤੀਆਂ ਚੀਜ਼ਾਂ ਡੱਬੀਆਂ ਵਿਚ ਬੰਦ ਸਨ। ਹਰ ਡੱਬੇ ਤੇ ਉਸਦੀ ਕੀਮਤ ਲਿਖੀ ਹੋਈ ਸੀ। ਸਬਜ਼ੀ ਗਾਹਕ ਆਪ ਤੋਲਦੇ ਸਨ, ਪਰ ਮੀਟ ਸਟੋਰ ਵਾਲੇ ਤੋਲਦੇ ਸਨ।

ਹਰੇਕ ਆਪਣੀ ਆਪਣੀ ਗਰੋਸਰੀ ਖਰੀਦਦਾ ਸੀ। ਅਸੀਂ ਇਕ ਬੱਘੀ ਲਈ, ਉਸ ਵਿਚ ਆਪਣੀ ਗਰੋਸਰੀ ਇਕੱਠੀ ਕੀਤੀ ਤੇ ਕੌਂਟਰ ਤੇ

ਆਏ । ਕੌਂਟਰ ਦੇ ਕੋਲ ਅਖ਼ਬਾਰ ਤੇ ਰਸਾਲੇ ਸਨ । ਉਥੋਂ ਅਸੀਂ ਇਕ ਅਖ਼ਬਾਰ ਲਿਆ । ਕੌਂਟਰ ਤੇ ਕਤਾਰ ਲਗੀ ਹੋਈ ਸੀ । ਵਾਰੋ ਵਾਰੀ ਲੋਕ ਪੈਸੇ ਦਿੰਦੇ ਸਨ । ਅਸੀਂ ਸਾਰੀਆਂ ਚੀਜ਼ਾ ਕੌਂਟਰ ਤੇ ਰਖੀਆਂ । ਕੈਸ਼ੀਅਰ ਨੇ ਸਾਰੀਆਂ ਚੀਜ਼ਾਂ ਦਾ ਹਿਸਾਬ ਕੀਤਾ । ਅਸੀਂ ਉਸ ਨੂੰ ਪੈਸੇ ਦਿੱਤੇ ਤੇ ਬਾਹਰ ਆਏ । ਗਰੋਸਰੀ ਕਾਰ ਵਿਚ ਰਖਕੇ ਇਕ ਡਰਗਸਟੋਰ ਗਏ । ਡਰਗਸਟੋਰ ਤੋਂ ਕੁਝ ਦਵਾਈਆਂ ਖਰੀਦੀਆਂ ਤੇ ਵਾਪਸ ਕਾਰ ਵਲ ਆਏ । ਕਾਰ ਵਿਚ ਬੈਠਕੇ ਘਰ ਵਾਪਸ ਆਏ ।

12.9 Exercises

1. Write the nouns from the text.
2. Give the opposite gender and number, if possible, of the noun.
3. Write the verbs from the text.
4. Conjugate each verb in the past.
5. Conjugate each verb in the present.
6. Conjugate each verb in the imperfect.



12.10 ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿਉ ।

1. ਕੱਲ੍ਹ ਤੁਸੀਂ ਕੀ ਖਾਦਾ ?
2. ਉਹ ਸ਼ਹਿਰ ਕਦੋਂ ਗਿਆ ?
3. ਕੀ ਕੱਲ੍ਹ ਸਟੋਰ ਵਿਚ ਭੀੜ ਸੀ ?
4. ਸਟੋਰ ਦੇ ਕਿੰਨੇ ਭਾਗ ਸਨ ?
5. ਸਬਜ਼ੀ ਕੌਣ ਤੋਲਦਾ ਸੀ ?
6. ਉਹ ਕਦੋਂ ਘਰ ਵਾਪਸ ਆਏ ?
7. ਮਾਸ ( ਮੀਟ ) ਕੌਣ ਤੋਲਦਾ ਸੀ ?
8. ਤੁਸੀਂ ਆਪਣੀ ਗਰੋਸਰੀ ਕਿਥੇ ਰੱਖੀ ?
9. ਗਾਹਕ ਨੇ ਪੈਸੇ ਕਿਸ ਨੂੰ ਦਿੱਤੇ ?
10. ਕੈਸ਼ੀਅਰ ਕਿਥੇ ਖੜਾ (ਖੜੀ ) ਸੀ ?

12.11 ਖਾਲੀ ਥਾਂ ਭਰੋ । (use past tense if possible)

1. ਤੁਸੀਂ ਸਟੋਰ ਨਹੀਂ ................. ।
2. ਅਸੀਂ ਡਰਗਸਟੋਰ ਗਏ ਤੇ ਵਾਪਸ........ ।
3. ਗਰੋਸਰੀ ਸਟੋਰ ਵਿਚ ਬਹੁਤ ........... ।
4. ਸਟੋਰ ਦੇ ਸਾਹਮਣੇ .............. ਸਨ ।
5. ਅਖ਼ਬਾਰ ਤੇ ਰਸਾਲੇ ............. ਸਨ ।
6. ਕੈਸ਼ੀਅਰ ................... ਸੀ ।
7. ਉਹਨੇ ਅਖਬਾਰ ਕਿੱਥੋਂ ..............?
8. ਕੀ ਕਾਰ ............... ਚਲਦੀ ਸੀ ?
9. ਉਹਨੇ ਦਵਾਈ...................?
10. ਸਟੋਰ ਦਾ ਨਾਂ ................... ।

12.12 Translate into Punjabi

1. Boys came late last night.
2. Our servant forgot every thing.
3. There was a great crowd in the school .
4. We write on paper.
5. What are the days of the week ?
6. How far is the grocery store from your home ?
7. Who buys the grocery on Sunday ?
8. What is sold in a drug store ?
9. Where do people park their cars ?
10. Is the parking lot big or small ?



12.13 VOCABULARY

| | | | |
|---|---|---|---|
| ਅਖ਼ਬਾਰ | newspaper (f) | ਸਟੋਰ | store (m) |
| ਆਂਡਾ | egg (m) | ਸਾਹਮਣੇ | opposite, in front of |
| ਸਬਜ਼ੀ | vegetable (f) | ਸੀਰੀਅਲ | cereal (m) |

| | |
|---|---|
| ਹਰੇਕ | everyone |
| ਹੌਲੀ ਹੌਲੀ | slowly |
| ਕਤਾਰ | line (f) |
| ਕਿਲੋਮੀਟਰ | kilometer (m) |
| ਕਾਗਜ਼ | paper (m) |
| ਕਦੋਂ | when |
| ਕੁੱਝ | some |
| ਕੀਮਤ | price (f) |
| ਕੌਂਟਰ | counter (m) |
| ਕੈਸ਼ੀਅਰ | cashier (m,f) |
| ਖਰੀਦਣਾ | to buy |
| ਖਾਣਾ | to eat |
| ਗਰੋਸਰੀ | grocery (f) |
| ਗਾਹਕ | customer (m) |
| ਚਲਣਾ | to move |
| ਚੀਜ਼ | thing (f) |
| ਜਾਣਾ | to go |
| ਡਬਲ ਰੋਟੀ | bread (f) |
| ਡਰਗਸਟੋਰ | drugstore (m) |
| ਡੱਬਾ | box (m) |
| ਤੋਲਣਾ | to weigh |
| ਦਵਾਈ | medicine (f) |
| ਦੇਣਾ | to give |
| ਪੈਸੇ | money (m,p) |
| ਮੱਖਣ | butter (m) |
| ਮਾਸ | meat (m) |
| ਮੈਦਾਨ | ground (m) |
| ਰਸਾਲਾ | magazine (m) |
| ਰੱਖਣਾ | to put, to keep |
| ਵਾਪਸ | back |
| ਵਾਰੋ ਵਾਰੀ | turn by turn |
| ਵਾਰ | day (m) |
| ਸੋਮਵਾਰ | Monday |
| ਮੰਗਲਵਾਰ | Tuesday |
| ਬੁਧਵਾਰ | Wednesday |
| ਵੀਰਵਾਰ | Thursday |
| ਸ਼ੁਕਰਵਾਰ | Friday |
| ਸਨਿਚਰਵਾਰ | Saturday |
| ਐਤਵਾਰ | Sunday |

## LESSON 13 - PRESENT AND PAST CONTINUOUS TENSES

13.1 Ordinary present tense (Lesson 9) and imperfect tense (Lesson 11) can be used to indicate continuous action.
However, for emphasis and clarity "ਰਿਹਾ" is used. For the present continuous, present auxiliary and for the past continuous, past auxiliary is used. Only root of the primary, verb is used, and "ਰਿਹਾ" is declined for gender and number.

Masculine:

| | |
|---|---|
| ਮੈਂ ਜਾ ਰਿਹਾ ਹਾਂ (ਸਾਂ) । | I am (was) going. |
| ਅਸੀਂ ਜਾ ਰਹੇ ਹਾਂ (ਸਾਂ) । | We are (were) going. |
| ਤੂੰ ਜਾ ਰਿਹਾ ਹੈਂ (ਸੈਂ) । | You (singular) are (were) going. |
| ਤੁਸੀਂ ਜਾ ਰਹੇ ਹੋ (ਸੋ) । | You are (were) going. |
| ਉਹ ਜਾ ਰਿਹਾ ਹੈ (ਸੀ) । | He is (was) going. |
| ਉਹ ਜਾ ਰਹੇ ਹਨ (ਸਨ) । | They are (were) going. |



Feminine:

| | |
|---|---|
| ਮੈਂ ਜਾ ਰਹੀ ਹਾਂ (ਸਾਂ) । | I (female) am (was) going. |
| ਅਸੀਂ ਜਾ ਰਹੀਆਂ ਹਾਂ (ਸਾਂ) । | We are (were) going. |
| ਤੂੰ ਜਾ ਰਹੀ ਹੈਂ (ਸੈਂ) । | You are (were) going. |
| ਤੁਸੀਂ ਜਾ ਰਹੀਆਂ ਹੋ (ਸੋ) । | You are (were) going. |
| ਉਹ ਜਾ ਰਹੀ ਹੈ (ਸੀ) । | She is (was) going. |
| ਉਹ ਜਾ ਰਹੀਆਂ ਹਨ (ਸਨ) । | They are (were) going. |

13.2 " ਹੋ " is used where English would use "be". Present participle of "ਹੋ" is "ਹੁੰਦਾ". It takes auxiliary. Present tense is used to indicate a state or fact of life. It is declined for gender and number.

ਹਫ਼ਤੇ ਵਿਚ ਸਤ ਦਿਨ ਹੁੰਦੇ ਹਨ । There are seven days in a week.

With the past auxiliary, it would indicate a state in the past

ਉਹ ਅਮੀਰ ਹੁੰਦਾ ਸੀ । He used to be rich.

# ਪਾਠ ੧੩





## ਪਿੰਡ ਦਾ ਮੇਲਾ

ਮੇਲੇ ਪਿੰਡਾ ਵਿਚ ਤੇ ਸ਼ਹਿਰਾਂ ਵਿਚ ਵੀ ਲਗਦੇ ਹਨ । ਕਈ ਮੇਲੇ ਧਾਰਮਕ ਹੁੰਦੇ ਹਨ ਤੇ ਕਈ ਵਿਉਪਾਰਕ । ਆਮ ਕਰਕੇ ਮੇਲੇ ਰਲੇਮਿਲੇ ਹੁੰਦੇ ਹਨ । ਇੱਕੋ ਮੇਲੇ ਵਿਚ ਵਿਉਪਾਰ ਵੀ ਹੁੰਦਾ ਹੈ ਤੇ ਉਸਦਾ ਧਾਰਮਕ ਭਾਗ ਵੀ ਹੁੰਦਾ ਹੈ ।

ਮੇਲੇ ਵਿਚ ਤੁਸੀਂ ਕੀ ਦੇਖਦੇ ਹੋ ? ਲੋਕ ਦੂਰੋਂ ਦੂਰੋਂ ਮੇਲਾ ਵੇਖਣ ਆਉਂਦੇ ਹਨ । ਕੋਈ ਪੈਦਲ ਆਉਂਦਾ ਹੈ, ਕੋਈ ਟਾਂਗੇ ਜਾਂ ਕਾਰ ਵਿਚ ਤੇ ਕੋਈ ਬੱਸ ਤੇ। ਕੋਈ ਇੱਕਲਾ ਆ ਰਿਹਾ ਹੈ ਤੇ ਕੋਈ ਆਪਣੇ ਸਾਥੀਆਂ ਨਾਲ। ਮੇਲੇ ਦੇ ਕਈ ਭਾਗ ਹਨ । ਉੱਥੇ ਬਜ਼ਾਰ ਲੱਗੇ ਹੋਏ ਹਨ। ਏਥੇ ਵਿਉਪਾਰੀ ਬੱਚਿਆਂ ਲਈ ਖਡਾਉਣੇ ਵੇਚ ਰਹੇ ਹਨ । ਬੱਚੇ ਖਡਾਉਣੇ ਖਰੀਦਦੇ ਹਨ। ਉਹ ਖਡਾਉਣਿਆਂ ਨਾਲ ਖੇਡਦੇ ਹਨ ਤੇ ਖੁਸ਼ ਹੁੰਦੇ ਹਨ। ਕੋਈ ਬੱਚਾ ਏਧਰ ਦੌੜ ਰਿਹਾ ਹੈ, ਕੋਈ ਇਸਤ੍ਰੀ ਆਪਣੇ ਬੱਚੇ ਦੀ ਭਾਲ ਕਰ ਰਹੀ ਹੈ । ਵਿਉਪਾਰੀ ਹੋਰ ਬਹੁਤ ਚੀਜ਼ਾ ਵੇਚਦੇ ਹਨ ।

ਮੇਲੇ ਦੇ ਇਕ ਪਾਸੇ ਜਾਨਵਰ ਹਨ। ਜ਼ਿਮੀਂਦਾਰ ਆਪਣੇ ਜਾਨਵਰ ਮੇਲੇ ਵਿਚ ਲਿਆਉਂਦੇ ਹਨ। ਉਹ ਆਪਣੇ ਪਸ਼ੂ ਏਥੇ ਵੇਚਦੇ ਹਨ। ਤੁਸੀਂ ਦੇਖਦੇ ਹੋ ਕਿ ਮੇਲੇ ਵਿਚ ਘੋੜੇ ਹਨ, ਗਾਂਵਾਂ , ਭੇਡਾਂ, ਬੱਕਰੀਆਂ ਤੇ ਸੂਰ ਵੀ ਹਨ। ਬੱਚੇ, ਇਸਤ੍ਰੀਆਂ ਤੇ ਪੁਰਸ਼ ਸਭ ਜਾਨਵਰਾਂ ਦੇ ਅੱਗੇ ਪਿੱਛੇ ਫਿਰ ਰਹੇ ਹਨ। ਖਾਸ ਕਰਕੇ ਬੱਚੇ , ਬਕਰੀਆਂ ਤੇ ਭੇਡਾਂ ਨੂੰ ਬਹੁਤ ਦੇਖਦੇ ਹਨ। ਇਕ ਆਦਮੀ ਗਾਂ ਚੋ ਰਿਹਾ ਹੈ। ਗਾਂ ਚੁਪ ਖੜੀ ਹੈ ਤੇ ਉਹ ਆਦਮੀ ਆਪਣੀ ਬਾਲਟੀ ਦੁੱਧ ਨਾਲ ਭਰੀ ਜਾ ਰਿਹਾ ਹੈ।

ਇਸ ਤੋਂ ਥੋੜੀ ਦੂਰ ਖੇਤੀ ਦੀਆਂ ਮਸ਼ੀਨਾ ਹਨ। ਅੱਜ ਕੱਲ੍ਹ ਜ਼ਿਮੀਂਦਾਰ ਬਹੁਤ ਕੰਮ ਮਸ਼ੀਨਾਂ ਨਾਲ ਕਰਦੇ ਹਨ। ਏਥੇ ਟਰੈਕਟਰ ਹਨ, ਕਣਕ ਬੀਜਣ ਵਾਲੀਆਂ ਤੇ ਕਣਕ ਕੱਟਣ ਵਾਲੀਆਂ ਮਸ਼ੀਨਾਂ ਹਨ। ਆਲੂ ਪੁੱਟਣ ਵਾਲੀ ਮਸ਼ੀਨ ਵੀ ਹੈ।

ਇਕ ਥਾਂ ਬੜੀ ਭੀੜ ਹੈ। ਲੋਕ ਚੱਕਰ ਵਿਚ ਖੜੇ ਹਨ। ਚੱਕਰ ਦੇ ਅੰਦਰ ਦੋ ਆਦਮੀ ਤੇ ਇਕ ਇਸਤ੍ਰੀ ਹਨ। ਉਹ ਲੋਕ ਗੀਤ ਗਾ ਰਹੇ ਹਨ। ਲੋਕ ਗੀਤ ਸੁਣ ਰਹੇ ਹਨ ਤੇ ਖੁਸ਼ ਹੁੰਦੇ ਹਨ। ਉਹ ਗਾਉਣ ਵਾਲਿਆਂ ਨੂੰ ਪੈਸੇ ਦਿੰਦੇ ਹਨ।



13.4 Exercises

1. Write down the nouns from the text.
2. Give the opposite gender and number, if possible, of the noun.
3. Write down the verbs from the text.
4. Conjugate the verbs in the present tense.
5. Conjugate the verbs in the past tense.
6. Use the verbs with "ਰਿਹਾ" in the present and in the past , masculine and feminine forms.
7. Conjugate "ਹੁੰਦਾ" in the present and in the past, masculine and feminine form.

13.5 ਇਹਨਾ ਪ੍ਰਸ਼ਨਾ ਦੇ ਉੱਤਰ ਲਿਖੋ ।

1. ਮੇਲੇ ਕੌਣ ਜਾਂਦਾ ਹੈ ?
2. ਮੇਲੇ ਲੋਕ ਕਿਸ ਤਰ੍ਹਾਂ (ਕਿਦਾਂ) ਜਾਂਦੇ ਹਨ ?
3. ਮੇਲੇ ਵਿਚ ਵਿਉਪਾਰੀ ਕੀ ਵੇਚਦੇ ਹਨ ?
4. ਇਹ ਚੀਜ਼ਾਂ ਕੌਣ ਖਰੀਦਦਾ ਹੈ ?
5. ਮੇਲੇ ਦੇ ਪਸ਼ੂਆਂ ਦੇ ਨਾਂ ਲਿਖੋ ।
6. ਬੱਚੇ ਕਿਉਂ ਦੌੜ ਰਹੇ ਹਨ ।
7. ਕੀ ਘੋੜਾ ਗਾਂ ਨਾਲੋਂ ਤੇਜ਼ ਦੌੜਦਾ ਹੈ ?
8. ਗੀਤ ਕੌਣ ਗਾ ਰਿਹਾ ਹੈ ?
9. ਸਭ ਤੋਂ ਤੇਜ਼ ਕਿਹੜਾ ਜਾਨਵਰ ਦੌੜਦਾ ਹੈ ?

13.6 ਖਾਲੀ ਥਾਂ ਭਰੋ ।

1. ਤੁਸੀਂ ਮੇਲੇ .............................. ਜਾਂਦੇ ਹੋ ।
2. ਕੀ ਉਹ ਮੇਲੇ ਹਰ ਸਾਲ .................... ਹਨ ।
3. ਪੁਰਸ਼ .................................. ਰਹੇ ਹਨ ।
4. ਵਿਉਪਾਰੀ ਖਿਡਾਉਣੇ ..................... ਹਨ ।
5. ਬੱਚੇ ਤੇ ਇਸਤ੍ਰੀਆਂ ........................ ਹਨ ।
6. ਲੋਕ ਚੱਕਰ ਵਿਚ.......................... ਹਨ ।
7. ਕੋਈ .................................... ਰਿਹਾ ਹੈ ।
8. ਕੀ ਤੁਹਾਡਾ .................................. ਹੈ ।
9. ਬੱਚਾ.................................. ਖੇਡਦਾ ਹੈ ।
10. ਇਸਤ੍ਰੀ ਗਾਂ.............................. ਰਹੀ ਹੈ ।

13.7 Translate into Punjabi.

1. They were playing hockey .
2. Were you going home?
3. Was there anybody else ?
4. The aeroplane was flying in the sky.
5. The birds are flying but the animals are running.
6. Were you studying yesterday?
7. When he came I was washing my car.
8. Someone is knocking at the door.
9. Who called you?
10. He is milking his cow.

## 13.8 VOCABULARY

| | | | |
|---|---|---|---|
| ਆਮ ਕਰਕੇ | generally | ਕਣਕ | wheat (f) |
| ਆਦਮੀ | man (m) | ਖੜੇ ਹੋਣਾ | to be standing |
| ਅੱਗੋ ਪਿੱਛੇ | around (front and back) | ਖਾਸ ਕਰਕੇ | particularly |
| ਏਧਰ | this side | ਖੁਸ਼ ਹੋਣਾ | to be happy |
| ਇਕ ਪਾਸੇ | one side | ਖੇਡਣਾ | to play |
| ਇਕੱਲਾ | alone | ਖਿਡਾਉਣਾ | toy (m) |
| ਸੁਣਨਾ | to hear | ਗਾਂ | cow (f) |
| ਸ਼ਹਿਰ | city (m) | ਗਾਉਣਾ | to sing |
| ਸਭਿਆਚਾਰਕ | cultural | ਗੀਤ | song (m) |
| ਸੂਰ | pig (m) | ਘੋੜਾ | horse (m) |
| ਕੱਟਣਾ | to cut | ਚੱਕਰ | circle (m) |

| | | | |
|---|---|---|---|
| ਚੀਜ਼ | thing (f) | ਪੁਰਸ਼ | man (m) |
| ਚੁਪ | quiet | ਬੱਸ | bus (f) |
| ਚੋਣਾ | to milk ,(cow) | ਬਜ਼ਾਰ | bazaar (m) |
| ਜਾਨਵਰ | animal (m) | ਬੱਕਰੀ | goat (f) |
| ਜ਼ਿਮੀਂਦਾਰ | farmer | ਬਾਲਟੀ | pail (f) |
| ਧਰਮ | religion (m) | ਵਿਉਪਾਰੀ | trader (m) |
| ਧਾਰਮਕ | religious | ਵਿਉਪਾਰਕ | commercial |
| ਦੇਸ਼ | country (m) | ਬੀਜਣਾ | to sow |
| ਦੇਖਣਾ | to see | ਭਾਲ ਕਰਨਾ | to search |
| ਦੂਰੋਂ ਦੂਰੋਂ | from great distances | ਭੇਡ | sheep (f) |
| ਦੌੜਨਾ | to run | ਰਲੇ ਮਿਲੇ | mixed |
| ਪੁਟਣਾ | to dig | ਲਿਆਉਣਾ | to bring |
| ਪਾਸਾ | side (m) | ਲੋਕ ਗੀਤ | folk song |
| ਪਿੰਡ | village (m) | ਵੇਖਣਾ | to see |
| ਪ੍ਰੋਗਰਾਮ | program (m) | ਵੇਚਨਾ | to sell |
| ਪੈਦਲ | on foot | | |

## LESSON 14 - FUTURE TENSE

14.1 For the formation of the future tense, to the root of the verb are added a set of personal endings. These endings are very similar to the present auxiliary, and to these endings is added " ਗਾ ", declined for gender and number.

SINGULAR :

| Masculine | Feminine | |
|---|---|---|
| ਮੈਂ ਕਰਾਂਗਾ । | ਮੈਂ ਕਰਾਂਗੀ । | I will do. |
| ਤੂੰ ਕਰੇਂਗਾ । | ਤੂੰ ਕਰੇਂਗੀ । | you will do. |
| ਉਹ (ਇਹ) ਕਰੇਗਾ। | ਉਹ (ਇਹ) ਕਰੇਗੀ। | he/she will do. |

PLURAL

| | | |
|---|---|---|
| ਅਸੀਂ ਕਰਾਂਗੇ | ਅਸੀਂ ਕਰਾਂਗੀਆਂ | We will do. |
| ਤੁਸੀਂ ਕਰੋਗੇ | ਤੁਸੀਂ ਕਰੋਗੀਆਂ | You will do. |
| ਉਹ (ਇਹ ) ਕਰਨਗੇ | ਉਹ ( ਇਹ ) ਕਰਨਗੀਆਂ | They will do. |



14.2 If the verbal root ends in a vowel, generally "ਵ " is inserted to avoid awkward pronunciation of vowels.

| | |
|---|---|
| ਮੈਂ ਆਵਾਂਗਾ । | I will come. |
| ਮੈਂ ਪੀਵਾਂਗਾ । | I will drink. |
| ਮੈਂ ਖਾਂਵਾਂਗਾ । | I will eat. |

# ਪਾਠ ੧੪



## ਪੰਜਾਬ ਯਾਤਰਾ

ਪੰਜਾਬ ਕੈਨੇਡਾ ਤੋਂ ਬਹੁਤ ਦੂਰ ਹੈ। ਰਾਹ ਵਿਚ ਸਮੁੰਦਰ ਵੀ ਹੈ। ਦੀਪ ਦਾ ਪਿਤਾ ਕਹਿੰਦਾ ਹੈ ਕਿ ਅਸੀਂ ਇਸ ਸਾਲ ਪੰਜਾਬ ਜਾਂਵਾਂਗੇ। ਟੋਰਾਂਟੋ ਤੋਂ ਅਸੀਂ ਹਵਾਈ ਜਹਾਜ਼ ਲਵਾਂਗੇ। ਹਵਾਈ ਜਹਾਜ਼ ਏਥੋਂ ਉਡਕੇ ਪੈਰਸ ਪਹੁੰਚੇਗਾ। ਪੈਰਸ ਜਹਾਜ਼ ਦਾ ਪਾਈਲਟ ਬਦਲ ਜਾਵੇਗਾ ਤੇ ਇਕ ਹੋਰ ਪਾਈਲਟ ਜਹਾਜ਼ ਨੂੰ ਚਲਾਏਗਾ। ਫੇਰ ਇਹ ਜਹਾਜ਼ ਦਿੱਲੀ ਉਤਰੇਗਾ।

ਯੂਰਪ ਤਕ ਸਮੁੰਦਰੀ ਜਹਾਜ਼ ਵਿਚ ਵੀ ਜਾ ਸਕਦੇ ਹਾਂ। ਪਰ ਇਸ ਤਰ੍ਹਾਂ ਬਹੁਤ ਦਿਨ ਲਗਣਗੇ। ਦਿੱਲੀ ਤੋਂ ਅੱਗੇ ਅਸੀਂ ਗੱਡੀ ਜਾਂ ਬੱਸ ਵਿਚ ਸਫ਼ਰ ਕਰਾਂਗੇ। ਦੀਪ ਪੁਛਦਾ ਹੈ ਕਿ ਕੀ ਅਸੀਂ ਸਾਰੇ ਇਕੱਠੇ ਜਾਂਵਾਂਗੇ ਤੇ ਇਕੱਠੇ ਹੀ ਵਾਪਸ ਆਂਵਾਂਗੇ ?

ਸਾਰਾ ਟੱਬਰ ਇਕੱਠਾ ਹੀ ਜਾਵੇਗਾ, ਪਰ ਉਹ ਇਕੱਠੇ ਨਹੀਂ ਆਉਣਗੇ। ਕਿਉਂਕਿ ਪਿਤਾ ਦੀਆਂ ਛੁਟੀਆਂ ਘੱਟ ਹਨ। ਉਹ ਦਿੱਲੀ ਤੇ ਪੰਜਾਬ ਵਿਚ ਕੀ ਦੇਖਣਗੇ ? ਦਿੱਲੀ ਵਿਚ ਲਾਲ ਕਿਲ੍ਹਾ, ਪਾਰਲੀਆਮੇਂਟ ਭਵਨ, ਸੀਸਗੰਜ ਗੁਰਦੁਆਰਾ ਤੇ ਹੋਰ ਕਈ ਦੇਖਣ ਵਾਲੀਆਂ ਇਮਾਰਤਾਂ ਹਨ।

ਪੰਜਾਬ ਵਿਚ ਅੰਮ੍ਰਿਤਸਰ ਸ਼ਹਿਰ ਦਾ ਦਰਬਾਰ ਸਾਹਿਬ ਬਹੁਤ ਮਸ਼ਹੂਰ ਹੈ। ਦਰਬਾਰ ਸਾਹਿਬ ਨੂੰ ਗੋਲਡਨ ਟੈਂਪਲ ਵੀ ਆਖਦੇ ਹੈਂ। ਇਹ ਸਿੱਖਾਂ ਦਾ ਸਭ ਤੋਂ ਪ੍ਰਸਿਧ ਧਰਮ ਅਸਥਾਨ ਹੈ। ਇਹ ਧਰਮ ਅਸਥਾਨ ਸ਼ਹਿਰ ਦੇ ਵਿਚਕਾਰ ਹੈ ਤੇ ਇਕ

ਸਰੋਵਰ ਦੇ ਵਿਚਕਾਰ ਹੈ। ਇਸ ਦਾ ਨੀਂਹ ਪੱਥਰ ਇਕ ਮੁਸਲਮਾਨ ਸੂਫ਼ੀ ਫ਼ਕੀਰ, ਸਾਂਈਂ ਮੀਆਂ ਮੀਰ ਨੇ ਰੱਖਿਆ ਸੀ।

ਪੰਜਾਬ ਦੇ ਮੇਲੇ ਬੜੇ ਪ੍ਰਸਿੱਧ ਹਨ। ਦੀਪ ਤੇ ਉਸਦਾ ਭਾਈ, ਕੋਈ ਮੇਲਾ ਲੱਗੇ ਉਸ ਨੂੰ ਜ਼ਰੂਰ ਦੇਖਣਗੇ। ਮੇਲੇ ਵਿਚ ਉਹ ਕਈ ਭਾਂਤ ਦੇ ਲੋਕ ਦੇਖਣਗੇ। ਪੰਜਾਬ ਦੇ ਲੋਕ ਬੜੇ ਮਿਲਣਸਾਰ ਹਨ। ਕੈਨੇਡਾ ਵਾਪਸ ਆਕੇ ਉਹ ਆਪਣੇ ਦੋਸਤਾਂ ਨੂੰ ਪੰਜਾਬ ਬਾਰੇ ਸਭ ਕੁਝ ਦਸਣਗੇ।

## 14.4 Exercises

1. Write down the nouns from the text.
2. Give the opposite gender and number, if possible, of the nouns.
3. Give the verbs from the text.
4. Conjugate fully each verb in the future tense.
5. Conjugate fully each verb in the present tense.
6. Conjugate fully each verb in the past tense.
7. Conjugate fully each verb in the imperfect tense.
8. Conjugate fully each verb in the continuous, present and past.



## 14.5 ਇਹਨਾ ਪ੍ਰਸ਼ਨਾ ਦੇ ਉੱਤਰ ਦਿਉ ?

1. ਪੰਜਾਬ ਕੈਨੇਡਾ ਤੋਂ ਕਿੰਨੀ ਦੂਰ ਹੈ ?
2. ਟੋਰਾਂਟੋ ਤੋਂ ਦਿੱਲੀ ਹਵਾਈ ਜਹਾਜ਼ ਕਿੰਨੇ ਘੰਟਿਆਂ ਵਿਚ ਪਹੁੰਚਦਾ ਹੈ ?
3. ਹਵਾਈ ਜਹਾਜ਼ ਕੌਣ ਚਲਾਉਂਦਾ ਹੈ ?
4. ਰਾਸ਼ਟਰਪਤੀ ਭਵਨ ਕਿਥੇ ਹੈ ?
5. ਅੰਮ੍ਰਿਤਸਰ ਕਿਉਂ ਮਸ਼ਹੂਰ ਹੈ ?
6. ਕੀ, ਤੁਸੀਂ ਪੰਜਾਬ ਜਾਵੋਗੇ ?
7. ਮੇਲੇ ਵਿਚ ਕੀ ਹੁੰਦਾ ਹੈ ?
8. ਦਿੱਲੀ ਵਿਚ ਕਿਹੜੀਆਂ ਇਮਾਰਤਾਂ ਵੇਖਣ ਵਾਲੀਆਂ ਹਨ ?
9. ਸਿੱਖਾਂ ਦਾ ਪਹਿਲਾ ਧਰਮ ਅਸਥਾਨ ਕਿਥੇ ਹੈ ?
10. ਕੀ, ਹਵਾਈ ਜਹਾਜ਼ ਗੱਡੀ ਨਾਲੋਂ ਤੇਜ਼ ਚਲਦਾ ਹੈ ?

14.6 ਖਾਲੀ ਥਾਂ ਭਰੋ ।

1. ਯੂਰਪ ਕੈਨੇਡਾ ........................... ਕਿੰਨੀ ਦੂਰ ਹੈ ?
2. ਕਾਰ ਗੱਡੀ ........................... ਤੇਜ਼ ਚਲਦੀ ਹੈ ।
3. ਪੰਜਾਬ ਲਈ ਤੁਸੀਂ ..............ਜਹਾਜ਼ ...............ਹੈ ।
4. ਕੀ ਤੁਸੀਂ ਸਾਰੇ ................................. ਖੇਡਦੇ ਹੋ ।
5. ਦੀਪ ਤੇ ਉਸ ਦੇ ਪਿਤਾ .............................. ਹਨ ।
6. ਦਰਬਾਰ ਸਾਹਿਬ ਸਿੱਖਾਂ ਦਾ .......... ਧਰਮ ਅਸਥਾਨ ਹੈ ।
7. ਦਰਬਾਰ ਸਾਹਿਬ ਨੂੰ ਗੋਲਡਨ ਟੈਂਮਪਲ ......ਕਹਿੰਦੇ ਹਨ ।
8. ਤੁਸੀਂ ਖਾਣਾ ...................................... ਖਾਵੋਗੇ ?
9. ਕੈਨੇਡਾ ਦਾ ਸਭ ...................... ਵੱਡਾ ਸ਼ਹਿਰ ਦਸੋ ।
10. ਕੈਨੇਡਾ ਦਾ ਪਾਰਲੀਮੈਂਟ ਭਵਨ ..................... ਹੈ ।

14.7 Translate into Punjabi.

1. He will go to school tomorrow.
2. Deep was here yesterday, but his father was not.
3. Yesterday, our class went for a picnic.
4. Next year my family will go to Punjab.
5. The child is drinking milk.
6. Many people were running back and forth.
7. The horse was running very fast.
8. He told us many stories.
9. For Punjab where do you take aeroplane ?
10. There was a big crowd at the fair.

## 14.8 VOCABULARY

| | |
|---|---|
| ਉਡਣਾ | to fly |
| ਉਤਰਨਾ | to descend, to come down |
| ਅੱਗੇ | further, in front of |
| ਇਮਾਰਤ | building (f) |
| ਸਮੁੰਦਰ | sea (m) |
| ਸਮੁੰਦਰੀ | of sea |
| ਸਮੁੰਦਰੀ ਜਹਾਜ਼ | ship (m) |
| ਸਫ਼ਰ | travel (m) |
| ਸਫ਼ਰ ਕਰਨਾ | to travel |
| ਸਾਰਾ | whole, all |
| ਸਾਲ | year (m) |
| ਹਵਾਈ ਜਹਾਜ਼ | aeroplane (m) |
| ਗੱਡੀ | train (f) |
| ਚਲਾਉਣਾ | to fly, to drive |
| ਛੁੱਟੀ | holiday (f) |
| ਛੋਟੀ ਜਹੀ | a small |
| ਝੀਲ | lake (f) |
| ਟੱਬਰ | family (m) |
| ਦਸਣਾ | to narrate |
| ਦੇਖਣ ਵਾਲੀ | worth seeing |
| ਨੀਂਹ | foundation (f) |
| ਨੀਂਹ ਪੱਥਰ | foundation stone (m) |
| ਪੱਥਰ | stone (m) |
| ਪਿਤਾ | father (m) |
| ਪੁੱਛਣਾ | to ask |
| ਪਾਇਲਟ | pilot (m,f) |
| ਪਹੁੰਚਣਾ | to reach |
| ਪ੍ਰੰਤੂ (ਪਰ) | but |
| ਫ਼ਕੀਰ | saint (m) |
| ਬੱਸ | bus |
| ਬਹੁਤ ਦਿਨ ਲੱਗਣਗੇ | Will take many days |
| ਬਦਲ ਜਾਣਾ | to change |
| ਭਾਈ | brother (m) |
| ਮਿਲਣਸਾਰ | friendly |
| ਮੁਸਲਮਾਨ | moslem |
| ਮੇਲਾ | fair (m) |
| ਯਾਤਰਾ | visit, pilgrimage (f) |
| ਯੂਰਪ | Europe (m) |
| ਲੋਕ | people (m,p) |
| ਵਿਚਕਾਰ | in, in the middle of |

## LESSON 15 - INFINITIVE

15.1 1. Root of a verb plus " ਣਾ " is the infinitive form.

2. If the root ends in "ਨ", "ਣ" or "ਰ" , the ending for their infinitive is "ਨਾ", e.g. ਕਰਨਾ .

3. Roots ending in "ਆ" , except "ਜਾ" and "ਖਾ" change to "ਉਣਾ ", e.g. ਲਿਆਉਣਾ .

15.2 1. Infinitive alone may be used as a noun, then in general it is taken as masculine singular, e.g.

ਬੋਲਣਾ ਚੰਗਾ ਹੈ "to speak" is good.

2. In a verbal phrase the infinitive is at the end, e.g.

ਕੰਮ ਕਰਨਾ to work.

ਚੰਗਾ ਕੰਮ ਕਰਨਾ to do good work.



15.3 When the infinitive is used as an object, especially with another noun, it is declined for number and gender, e.g.

ਉਹ ਪੈਨਸਿਲ ਲਿਆਉਣੀ ਭੁਲ ਗਿਆ ।

He forgot to bring the pencil.

Infinitive is used with verbs as ਚਾਹੁਣਾ - to want and ਸਿਖਣਾ — to learn

ਤੈਨੂੰ ਪੜ੍ਹਾਈ ਸ਼ੁਰੂ ਕਰਨੀ ਚਾਹੀਦੀ ਹੈ ।

You should begin to study.

15.4 Dropping of "ਆ " of the infinitive results in what is called oblique infinitive, i.e. It is used either as a subject or an object. Example:

ਖਾਣ from ਖਾਣਾ , ਕਰਨ from ਕਰਨਾ

The oblique infinitive,generally, precedes a post-position and indicates:

1. "ਨੂੰ" indicates purpose. But sometimes "ਨੂੰ" is omitted.

ਉਹ (ਰੋਟੀ) ਖਾਣ (ਨੂੰ) ਗਿਆ। He went to eat (food)

Here "ਨੂੰ" could be omitted, e.g.

2. " ਲਈ " indicates purpose.

ਉਹ ਕਿਤਾਬ ਲਿਆਉਣ ਲਈ ਗਿਆ।

He went to bring the book.

3. Sometimes "ਲਈ" could be omitted. e.g.

ਚਾਰ ਦੋਸਤ ਸਾਨੂੰ ਮਿਲਣ (ਲਈ) ਆ ਰਹੇ ਸਨ।

Four friends were coming to meet us.



15.5 Other examples of the use of oblique infinitive.

| | |
|---|---|
| ਸਾਡਾ ਖਾਣ ਦਾ ਕਮਰਾ | our dining room. |
| ਸਾਡਾ ਸੌਣ ਦਾ ਕਮਰਾ | our sleeping (bed) room. |
| ਜਾਣ ਵਾਲਾ | ready to go, one who is going. |
| ਆਉਣ ਵਾਲਾ | ready to come, one who is ready to come. |

15.6 Use of an adjective as a noun is more prevalent than in English, e.g.

ਬੀਮਾਰ is an adjective, in the following sentence it is used as a noun.

ਬੀਮਾਰ ਕਿਥੇ ਹੈ ? Where is the sick (person) ?

# ਪਾਠ ੧੫



## ਹਸਪਤਾਲ

ਪੁਰਾਣੇ ਸਮੇਂ 'ਚ ਹਸਪਤਾਲ ਨਹੀਂ ਹੁੰਦੇ ਸਨ। ਅੱਜ ਕੱਲ੍ਹ ਵੀ ਗ਼ਰੀਬ ਦੇਸ਼ਾਂ ਵਿਚ ਹਸਪਤਾਲ ਘੱਟ ਹਨ। ਕੈਨੇਡਾ ਦੇ ਹਰ ਵੱਡੇ ਸ਼ਹਿਰ ਵਿਚ ਹਸਪਤਾਲ ਹਨ। ਕਈ ਸ਼ਹਿਰਾਂ ਵਿਚ ਇੱਕ ਤੋਂ ਵੱਧ ਹਸਪਤਾਲ ਹਨ। ਟੋਰਾਂਟੋ ਵਿਚ ਅੱਠ ਹਸਪਤਾਲ ਹਨ।

ਹਸਪਤਾਲ ਕੌਣ ਜਾਂਦਾ ਹੈ? ਬੀਮਾਰ ਲੋਕ ਹਸਪਤਾਲ ਜਾਂਦੇ ਹਨ। ਇਕ ਬੀਮਾਰ ਕਿਸ ਤਰ੍ਹਾਂ ਹਸਪਤਾਲ ਜਾ ਸਕਦਾ ਹੈ? ਜੇ ਕੋਈ ਬਹੁਤਾ ਬੀਮਾਰ ਨਾਂ ਹੋਵੇ ਉਹ ਆਪਣੇ ਆਪ 'ਜਾ ਸਕਦਾ ਹੈ। ਨਹੀਂ ਤਾਂ ਮਰੀਜ਼ ਨੂੰ ਹਸਪਤਾਲ ਲੈ ਜਾਣ ਲਈ ਐਂਬੂਲੈਂਸ ਦੀ ਲੋੜ ਹੈ।

ਹਸਪਤਾਲ ਵਿਚ ਡਾਕਟਰ, ਨਰਸਾਂ ਤੇ ਹੋਰ ਲੋਕ ਵੀ ਕੰਮ ਕਰਦੇ ਹਨ। ਡਾਕਟਰ ਮਰੀਜ਼ ਦੀ ਬੀਮਾਰੀ ਲਭਦਾ ਹੈ ਤੇ ਉਸ ਲਈ ਦਵਾਈ ਦਸਦਾ ਹੈ। ਨਰਸਾਂ ਮਰੀਜ਼ ਦੀ ਦੇਖ ਭਾਲ ਕਰਦੀਆਂ ਹਨ। ਮਰੀਜ਼ਾਂ ਦੇ ਖਾਣੇ ਦਾ ਪ੍ਰਬੰਧ ਹਸਪਤਾਲ ਵਿਚ ਹੀ ਹੁੰਦਾ ਹੈ। ਖਾਣਾ ਪਕਾਉਣ ਲਈ ਵੱਖਰਾ ਪ੍ਰਬੰਧ ਹੁੰਦਾ ਹੈ। ਹਰ ਮਰੀਜ਼ ਦਾ ਖਾਣਾ ਉਸਦੀ ਬੀਮਾਰੀ ਤੇ ਨਿਰਭਰ ਹੁੰਦਾ ਹੈ।

ਕੀ ਹਸਪਤਾਲ ਵਿਚ ਮਰੀਜ਼ ਹੀ ਜਾਂਦੇ ਹਨ ? ਨਹੀਂ, ਹੋਰ ਲੋਕ ਵੀ ਜਾਂਦੇ ਹਨ। ਮਰੀਜ਼ਾਂ ਦੇ ਰਿਸ਼ਤੇਦਾਰ, ਦੋਸਤ ਵੀ ਉੱਥੇ ਜਾਂਦੇ ਹਨ। ਉਹ ਆਪਣੇ ਰਿਸ਼ਤੇਦਾਰ, ਮਿੱਤਰ ਦੀ ਖਬਰ ਲੈਣ ਜਾਂਦੇ ਹਨ।

ਹਸਪਤਾਲ ਦੇ ਕਈ ਭਾਗ ਹੁੰਦੇ ਹਨ। ਐਮਰਜੈਂਸੀ ਭਾਗ, ਆਮ ਮਰੀਜ਼ਾਂ ਦਾ ਭਾਗ ਤੇ ਦੇਰ ਦੇ ਮਰੀਜ਼ਾਂ ਦਾ ਭਾਗ। ਹਰ ਭਾਗ ਦਾ ਆਪਣਾ ਆਪਣਾ ਪ੍ਰਬੰਧ ਹੁੰਦਾ ਹੈ। ਪਰ ਆਪਸ ਵਿਚ ਸਾਰੇ ਰਲ ਕੇ ਕੰਮ ਕਰਦੇ ਹਨ।

ਤੁਸੀਂ ਦੇਖੋਗੇ ਕਿ ਹਸਪਤਾਲ ਵਿਚ ਕੋਈ ਏਧਰ ਜਾ ਰਿਹਾ ਹੈ ਤੇ ਕੋਈ ਉੱਧਰ ਜਾ ਰਿਹਾ ਹੈ। ਕਈ ਲੋਕ ਹਸਪਤਾਲ ਵਿਚ ਮੁਫ਼ਤ ਕੰਮ ਕਰਦੇ ਹਨ। ਇਹਨਾਂ ਨੂੰ ਵਾਲੰਟੀਅਰ ਕਹਿੰਦੇ ਹਨ। ਵਾਲੰਟੀਅਰ ਰੋਗੀਆਂ ਦੀ ਸੇਵਾ ਕਰਦੇ ਹਨ। ਤੇ ਉਹ ਰੋਗੀਆਂ ਦੇ ਪਰਿਵਾਰਾਂ ਨਾਲ ਵੀ ਮੇਲ ਜੋਲ ਰਖਦੇ ਹਨ।



15.8 Exercises

1. Write the nouns from the text and give their opposite gender and number, if possible.

2. Write the verbs from the text.

3. Conjugate the verbs in the present, past, imperfect and future tenses.

4. Write sentenses using the infinitive and oblique infinitive of each verb.

15.9 ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿਉ।

1. ਹਸਪਤਾਲ ਕੌਣ ਜਾਂਦਾ ਹੈ ?
2. ਹਸਪਤਾਲ ਵਿਚ ਕੌਣ ਕੰਮ ਕਰਦਾ ਹੈ ?
3. ਟੋਰਾਂਟੋ ਵਿਚ ਕਿੰਨੇ ਹਸਪਤਾਲ ਹਨ ?
4. ਮਰੀਜ਼ਾਂ ਲਈ ਖਾਣਾ ਕੌਣ ਪਕਾਂਉਂਦਾ ਹੈ ?
5. ਵਾਲੰਟੀਅਰ ਕੀ ਕਰਦੇ ਹਨ ?
6. ਮਰੀਜ਼ਾਂ ਦੇ ਰਿਸ਼ਤੇਦਾਰ ਹਸਪਤਾਲ ਕਿਉਂ ਜਾਂਦੇ ਹਨ ?
7. ਮਰੀਜ਼ ਹਸਪਤਾਲ ਵਿਚ ਕਿਸ ਤਰਾਂ ਜਾ ਸਕਦਾ ਹੈ ?
8. ਡਾਕਟਰ ਕੀ ਕੰਮ ਕਰਦਾ ਹੈ ?
9. ਨਰਸ ਦਾ ਕੀ ਕੰਮ ਹੈ ?
10. ਐਮਰਜੈਂਸੀ ਭਾਗ ਦੀ ਕੀ ਲੋੜ ਹੈ ?

15.10 ਖਾਲੀ ਥਾਂ ਭਰੋ।

1. ਗਰੀਬ ਦੇਸ਼ਾਂ ਵਿਚ ਹਸਪਤਾਲ ............................।
2. ਡਾਕਟਰ ਤੇ ਨਰਸਾਂ ਹਸਪਤਾਲ ਵਿਚ ਕੰਮ ............ ।
3. ਮਰੀਜ਼ ਹਸਪਤਾਲ ..................................... ।
4. ਹਸਪਤਾਲ ਵਿਚ ਐਮਰਜੈਂਸੀ ਭਾਗ ਦੀ ਬਹੁਤ ..... ਹੈ।
5. ਵਾਲੰਟੀਅਰ ਮੁਫਤ ................................ ਹਨ।
6. ਵਾਲੰਟੀਅਰ ਕੌਣ ........................................ ?
7. ਮਰੀਜ਼ਾਂ ਦੀ ਸੇਵਾ ਕੌਣ ............................... ਹੈ ?
8. ਖਾਣਾ ਮਰੀਜ਼ ਦੀ ਬੀਮਾਰੀ ਤੇ .......................... ।
9. ਲੋਕ ਏਧਰ ਉੱਧਰ ਕਿਉਂ ......................... ਹਨ ?
10. ਰਿਸ਼ਤੇਦਾਰ ਤੇ ਦੋਸਤ ਵਿਚ ਕੀ .................... ਹੈ ?

## 15.11 VOCABULARY

| | | | |
|---|---|---|---|
| ਅੰਤਰ | difference | ਪੁਰਾਣਾ | old |
| ਆਪਸ ਵਿਚ | amongst themselves | ਪ੍ਰਬੰਧ | arrangement (m) |
| ਅੱਜ ਕੱਲ੍ਹ | these days | ਪਰਿਵਾਰ | family (m) |
| ਐਂਬੂਲੈਂਸ | ambulance (f) | ਫਰਕ | difference (m) |
| ਸਮਾਂ | time, (m) epoch | ਬੀਮਾਰ | sick |
| ਹਸਪਤਾਲ | hospital (m) | ਬੀਮਾਰੀ | disease (f) |
| ਕਿਸ ਤਰ੍ਹਾਂ | how | ਮਰੀਜ਼ | patient (m) |
| ਖਬਰ | news (f) | ਮਿੱਤਰ | friend (m) |
| ਖਬਰ ਲੈਣਾ | to enquire about | ਮੁਫ਼ਤ | free |
| ਗ਼ਰੀਬ | poor | ਮੇਲ ਜੋਲ ਰਖਣਾ | to keep contact |
| ਜੇ | if | ਰਲਕੇ | together |
| ਤੇ ਨਿਰਭਰ | dependent upon | ਰਿਸ਼ਤੇਦਾਰ | relative |
| ਦੱਸਣਾਂ | to tell, (to prescribe) | ਰੋਗੀ | sick |
| ਦਵਾਈ | medicine (f) | ਲੱਭਣਾ | to find out, to search |
| ਦੇਸ਼ | country (m) | ਲੋੜ | need (f) |
| ਦੇਖ ਭਾਲ | care (f) | ਵੱਧ | more. |

# LESSON 16 - IMPERATIVE

16.1 Imperative is used to command, order or request. The imperative singular is the same as the root of the verb.
For the plural " ਓ "or " ੋ " is added,
In the final position " ੋ " is generally written as " ਉ "

| singular | plural | |
|---|---|---|
| ਬੈਠ | ਬੈਠੋ | sit |
| ਚਲ | ਚਲੋ | move |
| ਜਾ | ਜਾਉ | go |
| ਕਰ | ਕਰੋ | do |

For expressing a request, generally "ਜੀ" is added to the plural imperative eg.

ਰੱਖੋ ਜੀ please put



The imperative may be used without a pronoun, which is for emphasis. The negative is expressed by "ਨਾ" put before the verb, eg.

ਨਾ ਕਰੋ don't do it

16.2 In addressing persons vocative case may be used. The mode of formation of nouns into vocative case is :

1. Masculine singular ending in a consonant adds "ਅ",eg.

ਵੀਰਾ from ਵੀਰ
ਦੋਸਤਾ from ਦੋਸਤ

2. Masculine ending in "ਆ"add "ਇਆ",

ਮੁੰਡਿਆ from ਮੁੰਡਾ

3. In some masculine forms there is no change, e.g. ਬਾਬੂ

4. Female singular adds "ਏ", e.g.

ਕੁੜੀਏ from ਕੁੜੀ

16.3 In plural add "ਓ" or "ੋ", e.g.
ਕੁੜੀਓ, ਦੋਸਤੋ, ਮੁੰਡਿਓ

16.4 In singular, terms of relations do not change, e.g.
ਚਾਚਾ, ਮਾਮਾ, etc.

16.5 Proper nouns may or may not be declined, e.g.
ਗੁਰਦੀਪ ਸਿੰਘ and ਗੁਰਦੀਪ ਸਿੰਘਾ both are used

16.6 Present and past perfect tenses - these tenses are used to indicate the completion of an action, e.g.

a) ਮੈਂ ਇਹ ਕਿਤਾਬ ਪੜ੍ਹੀ ਹੈ। I have read the book



The act of reading is complete and it was recent.

b) ਮੈਂ ਇਹ ਕਿਤਾਬ ਪੜ੍ਹੀ ਸੀ।

I had read this book (or I read this book)

The act of reading is complete and it was some time in the past. Both (present and past perfect) use the past participle (lesson 12) and it agrees with the object in gender and number. The verb is in the third person. In the above example the object (book) is feminine and singular. In plural the sentence would read as :

ਮੈਂ ਇਹ ਕਿਤਾਬਾਂ ਪੜ੍ਹੀਆਂ ਹਨ ( ਸਨ)।

# ਪਾਠ ੧੬



## ਕੈਨੇਡਾ ਦੇ ਲੋਕ

ਅਧਿਆਪਕ ਜਮਾਤ ਦੇ ਕਮਰੇ ਵਿਚ ਆਉਂਦਾ ਹੈ। ਸਾਰੇ ਵਿਦਿਆਰਥੀ ਖੜੇ ਹੋ ਜਾਂਦੇ ਹਨ। ਇਸ ਤਰ੍ਹਾਂ ਉਹ ਆਪਣੇ ਅਧਿਆਪਕ ਦਾ ਸਵਾਗਤ ਕਰਦੇ ਹਨ। ਅਧਿਆਪਕ ਕਹਿੰਦਾ ਹੈ, ਵਿਦਿਆਰਥੀਓ, ਅਜ ਤੁਸੀਂ ਇਤਿਹਾਸ ਦਾ ਪਾਠ ਪੜ੍ਹੋਗੇ।

ਕੈਨੇਡਾ ਦਾ ਨਕਸ਼ਾ ਦੇਖੋ। ਇਹ ਬਹੁਤ ਵੱਡਾ ਦੇਸ਼ ਹੈ। ਖੇਤਰਫਲ ਅਨੁਸਾਰ ਕੇਵਲ ਰੂਸ ਤੋਂ ਛੋਟਾ ਹੈ। ਕੈਨੇਡਾ ਉੱਤਰੀ ਅਮਰੀਕਾ ਦਾ ਉੱਤਰੀ ਭਾਗ ਹੈ। ਇਹਦੇ ਤਿਨਾਂ ਪਾਸਿਆਂ ਤੇ ਸਮੁੰਦਰ ਹਨ। ਉੱਤਰ 'ਚ ਆਰਕਟਿਕ, ਪੂਰਬ 'ਚ ਐਟਲਾਂਟਿਕ ਤੇ ਪੱਛਮ 'ਚ ਪੈਸੇਫ਼ਿਕ (ਸ਼ਾਂਤ ਸਾਗਰ) ਹੈ। ਦੱਖਣ ਵਿਚ ਸੰਯੁਕਤ ਰਾਜ ਅਮਰੀਕਾ ਹੈ।

ਕੈਨੇਡਾ ਦੇ ਪਹਿਲੇ ਵਸਨੀਕ ਰੈੱਡ ਇੰਡੀਅਨ ਹਨ। ਰੈੱਡ ਦਾ ਭਾਵ ਲਾਲ ਹੈ। ਇਹਨਾਂ ਲੋਕਾਂ ਦਾ ਰੰਗ ਵੀ ਆਮ ਕਰਕੇ ਲਾਲ ਹੈ। ਜਦੋਂ ਕੋਲੰਬਸ ਭਾਰਤ ਦੀ ਭਾਲ ਕਰਦਾ ਅਮਰੀਕਾ ਪਹੁੰਚ ਗਿਆ, ਉਸ ਨੇ ਸਮਝਿਆ ਕਿ ਉਹ ਭਾਰਤ ਪਹੁੰਚ ਗਿਆ। ਇਸ ਕਰਕੇ ਅਮਰੀਕਾ ਦੇ

ਵਸਨੀਕਾਂ ਦਾ ਨਾਂ ਰੈੱਡ ਇੰਡੀਅਨ ਪੈ ਗਿਆ। ਇਹ ਲੋਕ ਕੋਈ ਦਸ ਹਜ਼ਾਰ ਸਾਲ ਪਹਿਲਾਂ ਏਥੇ ਆਏ। ਇਹ ਲੋਕ ਵੱਖ ਵੱਖ ਟੋਲਿਆਂ 'ਚ ਰਹਿੰਦੇ ਸਨ। ਕਦੀ ਆਪਸ ਵਿਚ ਲੜਦੇ ਤੇ ਕਦੀ ਅਮਨ ਨਾਲ ਰਹਿੰਦੇ ਸਨ।

ਸੋਲ੍ਹਵੀਂ ਸਦੀ ਵਿਚ ਫ਼ਰਾਂਸੀਸੀ ਆਉਣੇ ਸ਼ੁਰੂ ਹੋਏ। ਅੰਗਰੇਜ਼ ਵੀ ਸੋਲ੍ਹਵੀਂ ਸਦੀ ਵਿਚ ਆਏ। ਬਾਅਦ ਵਿਚ ਯੂਰਪ ਦੇ ਹੋਰ ਲੋਕ ਵੀ ਆਏ। ਭਾਰਤੀ ਲੋਕ ਏਸ ਸਦੀ ਦੇ ਸ਼ੁਰੂ ਵਿਚ ਕੈਨੇਡਾ ਆਏ। ਉਸ ਵੇਲੇ ਬਹੁਤੇ ਭਾਰਤੀ ਸਿਖ ਸਨ। ਆਮ ਕਰਕੇ ਭਾਰਤੀ ਲੋਕ ਬ੍ਰਿਟਿਸ਼ ਕੋਲੰਬੀਆ ਵਿਚ ਰਹਿੰਦੇ ਸਨ।

ਕੋਈ ਤੀਹ ਸਾਲਾਂ ਤੋਂ ਭਾਰਤੀ ਲੋਕ ਪੂਰਬੀ ਕੈਨੇਡਾ ਵਿਚ ਵੀ ਆ ਰਹੇ ਹਨ। ਅੱਜ ਕਲ੍ਹ ਉਨਟਾਰੀਉ ਵਿਚ ਬਹੁਤ ਸਿੱਖ ਹਨ। ਉਨਟਾਰੀਉ ਦੀ ਜਨ ਸੰਖਿਆ ਬਾਕੀ ਸਾਰੇ ਪ੍ਰਾਂਤਾਂ ਤੋਂ ਵੱਧ ਹੈ। ਕੈਨੇਡਾ ਵਿਚ ਹਰ ਜਾਤੀ ਤੇ ਧਰਮ ਦੇ ਲੋਕ ਵਸਦੇ ਹਨ। ਕੈਨੇਡਾ ਦੇ ਲੋਕ ਹਰ ਰੰਗ ਤੇ ਨਸਲ ਦੇ ਹਨ। ਏਥੇ ਕਾਲੇ , ਚਿੱਟੇ, ਪੀਲੇ ਤੇ ਭੂਰੇ ਰੰਗ ਦੇ ਲੋਕ ਵਸਦੇ ਹਨ।

ਕੈਨੇਡਾ ਇਕ ਐਸਾ ਦੇਸ਼ ਹੈ ਜਿੱਥੇ ਹਰ ਇਕ ਆਪਣੇ ਧਰਮ ਤੇ ਸਭਿਆਚਾਰ ਦੀ ਪਾਲਣਾ ਕਰ ਸਕਦਾ ਹੈ। ਅਸੀਂ ਸਾਰੇ ਇਕੱਠੇ ਅਮਨ ਨਾਲ ਰਹਿ ਸਕਦੇ ਹਾਂ। ਇਹ ਸਾਰੀ ਦੁਨੀਆਂ ਲਈ ਇਕ ਮਿਸਾਲ ਹੋਵੇਗੀ।

16.8 Exercises

1. Write the nouns from the text and give their opposite gender and number, if possible.

2. Write the verbs from the text.

3. Conjugate the verbs in the present, imperfect and future tenses.

4. Give the imperatives for these verbs.

5. Write sentences using these verbs in present, past perfect tenses.

16.9 ਇਹਨਾ ਪ੍ਰਸ਼ਨਾ ਦੇ ਉੱਤਰ ਦਿਉ।

1. ਜਮਾਤ ਦੇ ਕਮਰੇ ਵਿਚ ਕੌਣ ਆਉਂਦਾ ਹੈ ?
2. ਸਭ ਤੋਂ ਵੱਡਾ ਦੇਸ਼ ਕਿਹੜਾ ਹੈ ?
3. ਆਰਕਟਿਕ ਸਾਗਰ ਕਿਥੇ ਹੈ ?
4. ਕੈਨੇਡਾ ਦੇ ਪਹਿਲੇ ਵਸਨੀਕ ਕੌਣ ਹਨ ?
5. ਫ਼ਰਾਂਸੀਸੀ ਤੇ ਅੰਗਰੇਜ਼ ਕੈਨੇਡਾ ਵਿਚ ਕਦੋਂ ਆਏ ?
6. ਭਾਰਤੀ ਲੋਕ ਕੈਨੇਡਾ ਵਿਚ ਕਦੋਂ ਆਏ ?
7. ਕੈਨੇਡਾ ਦੀ ਕੁਲ ਜਨ ਸੰਖਿਆ ਕਿੰਨੀ ਹੈ ?
8. ਕੈਨੇਡਾ ਦਾ ਸਭ ਤੋਂ ਵੱਡਾ ਪ੍ਰਾਂਤ ਕਿਹੜਾ ਹੈ ?
9. ਪਹਿਲੇ ਭਾਰਤੀ ਕਿਥੇ ਰਹਿੰਦੇ ਸਨ ?
10. ਪੂਰਬੀ ਕੈਨੇਡਾ ਵਿਚ ਭਾਰਤੀ ਲੋਕ ਕਦੋਂ ਆਏ ?

16.10 ਖਾਲੀ ਥਾਂ ਭਰੋ।



1. ਵਿਦਿਆਰਥੀ ਅਧਿਆਪਕ ਦਾ ..........ਕਰਦੇ ਹਨ।
2. ਕੱਲ੍ਹ ਤੁਸੀਂ ਇਤਿਹਾਸ ਦਾ ............. ਪੜ੍ਹੋਗੇ।
3. ਕੈਨੇਡਾ ਦੇ ਪਹਿਲੇ ਵਸਨੀਕ ............. ਹਨ।
4. ਭਾਰਤੀ ਲੋਕ ਬ੍ਰਿਟਿਸ਼ ਕੋਲੰਬੀਆ .......... ਹਨ।
5. ਕੈਨੇਡਾ ਵਿਚ ਹਰ ਜਾਤੀ ਤੇ ਧਰਮ ਦੇ ....... ਹਨ।
6. ਭਾਰਤੀ ਲੋਕ ਕਦੋਂ ......................... ?
7. ਰੈੱਡ ਇੰਡੀਅਨ ਦਾ ਕੀ ..................... ਹੈ?
8. ਫ਼ਰਾਂਸੀਸੀ ਤੇ ਅੰਗਰੇਜ਼ ਕਿਉਂ ............ ਸਨ ?
9. ਪੂਰਬੀ ਕੈਨੇਡਾ ਦੇ ਲੋਕ ਕਿਸ ..........ਨਾਲ ਸੰਬਧਤ ਹਨ ?
10. ਕੈਨੇਡਾ ਦੀ ਜਨ ਸੰਖਿਆ .................. ਹੈ?

16.11 Translate into Punjabi

1. Sit down and read this book.
2. Go home and help your mother.
3. O young boy, work hard and succeed.
4. Have you studied the history book.
5. He had filled the bucket with water.
6. Do not eat your bread.
7. Do not drive your car.
8. People of all religions and races live in Canada.
9. Red Indians are the first inhabitants of Canada.
10. Indians first came to British Columbia.

## 16.13 VOCABULARY



| | | | |
|---|---|---|---|
| ਉੱਤਰ | north | ਇਤਿਹਾਸ | history (m) |
| ਉੱਤਰੀ | northern | ਸਦੀ | century (f) |
| ਉਸ ਵੇਲੇ | at that time | ਸ਼ਬਦ | word (m) |
| ਅਮਨ | peace (m) | ਸਮਝਣਾ | to understand |
| ਅਮਰੀਕਾ | America | ਸਮੁੰਦਰ | sea (m) |
| ਆਰਕਟਿਕ | Arctic (ocean) (m) | ਸਵਾਗਤ | reception, welcome (m) |
| ਅੰਗਰੇਜ਼ | English man (m) | ਸਵਾਗਤ ਕਰਨਾ | to welcome, to receive |
| ਐਟਲਾਂਟਿਕ | Atlantic (m) | ਸਾਗਰ | sea, ocean (m) |
| ਇਕੱਠੇ | together | ਸ਼ਾਂਤ | peaceful |

17.2 The higher numbers are designated as

| | | |
|---|---|---|
| ਹਜ਼ਾਰ | 1,000 | thousand |
| ਦਸ ਹਜ਼ਾਰ | 10,000 | ten thousands |
| ਲੱਖ | 100,000 | one hundred thousands |
| ਦਸ ਲੱਖ | 1,000,000 | one million |
| ਕਰੋੜ | 10,000,000 | ten millions |

7.3 Number with oblique case - when a number is used with a noun in oblique case, it may add "ਆਂ". e.g.

ਦਸਾਂ ਮੁੰਡਿਆਂ ਨਾਲ with ten boys

but "ਇੱਕ" is not declined

17.4 Oridinal numbers — The first four ordinal numbers are irregular, they, are declined for gender.

ਪਹਿਲਾ , ਪਹਿਲੀ first

ਦੂਜਾ , ਦੂਜੀ second

ਤੀਜਾ , ਤੀਜੀ third

ਚੌਥਾ , ਚੌਥੀ fourth

Beyond the fourth the suffix "ਵਾਂ" is added, e.g.:

ਪੰਜਵਾਂ from five

and these are declined for gender, e.g.

ਪੰਜਵਾਂ , ਪੰਜਵੀਂ fifth

17.5 Lower numbers have emphatic (or aggregative) forms,

ਇੱਕੋਈ just one

ਦੋਵੇਂ both

ਤਿੰਨੇ all three

ਚਾਰੇ, ਪੰਜੇ, ਸੱਤੇ all four, five, seven etc.

17.6 Total aggregates

ਸੱਤਾ ਦੇ ਸੱਤ (m) all the seven

ਸੱਤਾਂ ਦੀਆਂ ਸੱਤ (f) all the seven

17.7 Multiplicatives - by adding ਗੁਣਾ .

ਦੋ ਗੁਣਾ , ਤਿੰਨ ਗੁਣਾ double, three times, etc.

upto four specific words are available.

| | |
|---|---|
| ਦੂਣਾ , ਦੁਗਣਾ | double |
| ਤਿਗਣਾਂ | three times |
| ਚੌਗਣਾ | four times |

17.8 Fractionals

| | |
|---|---|
| ਅੱਧਾ | half |
| ਪੌਣਾ | three quarter (3/4) |
| ਡੇਡ | one and half (1 1/2) |
| ਢਾਈ | two and half (2 1/2) |
| ਸਵਾ | one and a quarter(1 1/4) |
| ਸਵਾ ਦੋ | two and a quarter (2 1/4) |
| ਪੌਣਾ | means quarter less (3/4) |
| ਪੌਣੇ ਦੋ | quarter less than two (1 3/4) |
| ਪੌਣੇ ਤਿੰਨ | quarter less than three (2 3/4) |



17.9 Punjabi numerals — In the modern books roman (English) numerals are in wide use. But in the old books and religious books Punjabi numerals are used.

| | |
|---|---|
| one | ੧ |
| two | ੨ |
| three | ੩ |
| four | ੪ |
| five | ੫ |
| six | ੬ |
| seven | ੭ |
| eight | ੮ |
| nine | ੯ |
| ten | ੧੦ |

# ਪਾਠ ੧੭





## ਲਾਇਬ੍ਰੇਰੀ

ਦੀਪ ਨੂੰ ਇਕ ਖਾਸ ਕਿਤਾਬ ਦੀ ਲੋੜ ਸੀ। ਉਸ ਨੇ ਬੜਾ ਸੋਚਿਆ ਕਿ ਇਹ ਕਿਤਾਬ ਕਿੱਥੋਂ ਮਿਲ ਸਕਦੀ ਹੈ। ਬਹੁਤ ਸੋਚਣ ਦੇ ਬਾਅਦ ਦੀਪ ਟੋਰਾਂਟੋ ਦੀ ਵੱਡੀ ਲਾਇਬ੍ਰੇਰੀ ਗਿਆ। ਉਹ ਲਾਇਬ੍ਰੇਰੀ ਦੀ ਇਮਾਰਤ ਦੇਖ ਕੇ ਬੜਾ ਖੁਸ਼ ਹੋਇਆ। ਇਹ ਇਮਾਰਤ ਪੱਥਰ ਤੇ ਸੀਮਿੰਟ ਦੀ ਬਣੀ ਹੋਈ ਹੈ। ਅੰਦਰ ਜਾਣ ਲਈ ਦੋ ਦਰਵਾਜ਼ੇ ਹਨ। ਇਕ ਦਰਵਾਜ਼ੇ ਦੇ ਰਾਹੀਂ ਦੀਪ ਅੰਦਰ ਗਿਆ।

ਅੰਦਰ ਜਾਕੇ ਦੀਪ ਕੀ ਦੇਖਦਾ ਹੈ ? ਇਕ ਥਾਂ ਲੋਕ ਜਾ ਰਹੇ ਤੇ ਉੱਥੋਂ ਹੀ ਬਾਹਰ ਵੀ ਆ ਰਹੇ ਹਨ। ਇਹ ਇਕ ਐਲੀਵੇਟਰ ਹੈ। ਐਲੀਵੇਟਰ ਇਮਾਰਤ ਦੀਆਂ ਉਪਰਲੀਆਂ ਮੰਜ਼ਲਾਂ ਤੇ ਜਾਣ ਲਈ ਹੈ। ਜਿਸ ਮੰਜ਼ਲ ਤੇ ਜਾਣਾ ਹੋਵੇ ਉਸਦਾ ਨੰਬਰ ਦਬਾਉ, ਉਸ ਨੰਬਰ ਤੇ ਰੋਸ਼ਨੀ ਆ ਜਾਵੇਗੀ। ਐਲੀਵੇਟਰ ਉਸ ਮੰਜ਼ਲ ਤੇ ਜਾ ਕੇ ਖੜਾ ਹੋ ਜਾਂਦਾ ਹੈ। ਉਸ ਮੰਜ਼ਲ ਤੇ ਜਾਣ ਵਾਲੇ ਬਾਹਰ ਚਲੇ ਜਾਂਦੇ ਹਨ।

ਦੀਪ ਹਰ ਮੰਜ਼ਲ ਤੇ ਜਾਂਦਾ ਹੈ। ਇਸ ਇਮਾਰਤ ਦੀਆਂ ਛੇ ਮੰਜ਼ਲਾਂ ਹਨ। ਪਹਿਲੀ ਮੰਜ਼ਲ ਤੇ ਲਾਇਬ੍ਰੇਰੀ ਦੇ ਦਫ਼ਤਰ ਹਨ। ਏਥੇ ਲਾਇਬ੍ਰੇਰੀ ਦੀਆਂ ਪੁਸਤਕਾਂ ਦਾ ਹਿਸਾਬ ਕਿਤਾਬ ਹੁੰਦਾ ਹੈ। ਪੁਸਤਕਾਂ ਖਰੀਦਣ ਦਾ ਆਰਡਰ ਏਥੋਂ ਹੀ ਭੇਜਿਆ ਜਾਂਦਾ ਹੈ। ਪੁਸਤਕਾਂ ਵਾਲੇ ਪੁਸਤਕਾਂ ਏਥੇ ਹੀ ਭੇਜਦੇ ਹਨ। ਫੇਰ ਲਾਇਬ੍ਰੇਰੀ ਦਾ ਸਟਾਫ਼ ਪੁਸਤਕਾਂ ਤੇ ਨੰਬਰ ਲਾਕੇ ਉਹਨਾਂ ਨੂੰ ਵੱਖ ਵੱਖ ਮੰਜ਼ਲਾਂ ਦੀਆਂ ਸ਼ੈਲਫ਼ਾਂ ਵਿਚ ਰਖਦੇ ਹਨ।

ਦੂਜੀ ਮੰਜ਼ਲ ਰਸਾਲਿਆਂ ਤੇ ਅਖ਼ਬਾਰਾਂ ਲਈ ਹੈ। ਏਥੇ ਬਹੁਤ ਅਖ਼ਬਾਰਾਂ ਹਨ। ਅਖ਼ਬਾਰਾਂ ਬਾਹਰਲੇ ਦੇਸ਼ਾਂ ਤੋਂ ਵੀ ਆਉਂਦੀਆਂ ਹਨ। ਤੁਸੀਂ ਏਥੇ ਬੈਠ ਕੇ ਪੜ੍ਹ ਸਕਦੇ ਹੋ ਪਰ ਅਖ਼ਬਾਰ ਬਾਹਰ ਨਹੀਂ ਲੈ ਜਾ ਸਕਦੇ। ਬਹੁਤ ਸਾਰੇ ਪੁਰਸ਼ ਤੇ ਇਸਤ੍ਰੀਆਂ, ਮੁੰਡੇ ਤੇ ਕੁੜੀਆਂ ਬੈਠੇ ਅਖਬਾਰਾਂ ਪੜ੍ਹ ਰਹੇ ਹਨ। ਲਾਇਬ੍ਰੇਰੀ ਦਾ ਵਾਤਾਵਰਨ ਬਹੁਤ ਸ਼ਾਂਤਮਈ ਹੈ।

ਤੀਸਰੀ ਮੰਜ਼ਲ ਤੇ ਪੁਸਤਕਾਂ ਸ਼ੈਲਫ਼ਾਂ ਵਿਚ ਪਈਆਂ ਹਨ। ਤੁਸੀਂ ਸ਼ੈਲਫ਼ਾਂ ਵਿਚ ਪਈਆਂ ਪੁਸਤਕਾਂ ਦੇਖ ਸਕਦੇ ਹੋ। ਜਿਹੜੀ ਕਿਤਾਬ ਤੁਹਾਨੂੰ ਚਾਹੀਦੀ ਹੋਵੇ ਲਾਇਬ੍ਰੇਰੀਅਨ ਕੋਲ ਲੈ ਜਾਵੋ। ਲਾਇਬ੍ਰੇਰੀਅਨ ਤੁਹਾਨੂੰ ਉਹ ਕਿਤਾਬ ਦੇ ਦੇਵੇਗਾ ਅਤੇ ਤੁਹਾਡੇ ਕਾਰਡ ਤੇ ਲਿਖ ਦੇਵੇਗਾ ਕਿ ਕਦੋਂ ਕਿਤਾਬ ਵਾਪਸ ਕਰਨੀ ਪਵੇਗੀ। ਜੇ ਲਿਖੀ ਤਾਰੀਖ ਤੋਂ ਬਾਅਦ ਪੁਸਤਕ ਵਾਪਸ ਕਰੋ ਤਾਂ ਜੁਰਮਾਨਾ ਦੇਣਾ ਪਵੇਗਾ।

ਲਾਇਬ੍ਰੇਰੀ ਸਾਢੇ ਨੌਂ ਵਜੇ ਖੁਲ੍ਹਦੀ ਹੈ ਤੇ ਪੌਣੇ ਪੰਜ ਵਜੇ ਬੰਦ ਹੁੰਦੀ ਹੈ। ਲਾਇਬ੍ਰੇਰੀ ਦਾ ਸਟਾਫ਼ ਕੁਝ ਦੇਰ ਬਾਅਦ ਘਰ ਜਾਂਦੇ ਹਨ। ਉਹ ਲਾਇਬ੍ਰੇਰੀ ਬੰਦ ਹੋਣ ਤੋਂ ਬਾਅਦ ਸਾਰਾ ਕੰਮ ਸੰਭਾਲ ਕੇ ਘਰ ਜਾਂਦੇ ਹਨ।

## 17.11 Exercises

1. Write down the nouns from the text, give their opposite gender and number, if possible.

2. Write down the verbs from the text and conjugate those in various tenses.

17.12 ਇਹਨਾ ਪ੍ਰਸ਼ਨਾ ਦੇ ਉੱਤਰ ਦਿਉ ।

1. ਦੀਪ ਕਿਥੇ ਗਿਆ ਸੀ ?
2. ਉਹ ਉਥੇ ਕਿਉਂ ਗਿਆ ਸੀ ?
3. ਲਾਇਬ੍ਰੇਰੀ ਦੀ ਇਮਾਰਤ ਕਾਹਦੀ ਬਣੀ ਹੋਈ ਹੈ ?
4. ਇਸ ਇਮਾਰਤ ਦੀਆਂ ਕਿੰਨੀਆਂ ਮੰਜ਼ਲਾਂ ਹਨ ?
5. ਐਲੀਵੇਟਰ ਦਾ ਕੀ ਕੰਮ ਹੈ ?
6. ਲਾਇਬ੍ਰੇਰੀ ਦੇ ਦਫ਼ਤਰ ਕਿਥੇ ਹਨ ?
7. ਲਾਇਬ੍ਰੇਰੀਅਨ ਕੀ ਕਰਦੇ ਹਨ ?
8. ਅਖ਼ਬਾਰ ਤੇ ਰਸਾਲੇ ਕੌਣ ਪੜ੍ਹਦਾ ਹੈ ?
9. ਲਾਇਬ੍ਰੇਰੀ ਕਦੋਂ ਖੁਲ੍ਹਦੀ ਹੈ ?
10. ਅਖ਼ਬਾਰ ਕਿੱਥੋਂ ਆਉਂਦੇ ਹਨ ?



17.13 ਖਾਲੀ ਥਾਂ ਭਰੋ ।

1. ਲੋਕ ਏਧਰ ਉੱਧਰ .......................... ਹਨ ।
2. ਲਾਇਬ੍ਰੇਰੀ ਅੰਦਰ ਜਾਣ ਲਈ ............ ਹਨ ।
3. ਅਖ਼ਬਾਰ ਦੀ ਕੀ ............................ ਹੈ ?
4. ਲਾਇਬ੍ਰੇਰੀ ............... ਖੁਲ੍ਹਦੀ ਹੈ ਤੇ ਬੰਦ ਹੁੰਦੀ ਹੈ ।
5. ਰਸਾਲੇ ਤੇ ਅਖ਼ਬਾਰ ਬੜੇ .................. ਹਨ ।
6. ਲਾਇਬ੍ਰੇਰੀਅਨ ਕਿਤਾਬਾਂ ਤੇ ..........ਕਿਉਂ ਲਾਉਂਦਾ ਹੈ ?
7. ਐਲੀਵੇਟਰ ਕਿਸ ..................... ਲਈ ਹੈ ?
8. ਤੁਸੀਂ ਪੁਸਤਕਾਂ ਕਿਥੋਂ ...................... ਹੋ ।
9. ਅੱਜ ਕੱਲ੍ਹ ਦੇ ਸਭਿਆਚਾਰ 'ਚ ਲਾਇਬ੍ਰੇਰੀ ਦੀ....... ਲੋੜ ਹੈ ।

17.14 Translate into Punjabi

1. There are thirty six students in the class.
2. Half of them are girls.
3. Population of this town is ten thousand five hundred eighty one.
4. The school closed at 2.30 p.m.
5. In the last year, prices have gone up three times.
6. The train will leave at 4:45 p.m.
7. All the seven boys have gone.
8. The farmer is selling all ten cows.
9. Two times five is ten.
10. Half the horses cannot run because they are sick.

## 17.15 VOCABULARY

| | |
|---|---|
| ਉਪਰਲੀ | upper |
| ਆਪਸ ਵਿਚ | amongst themselves |
| ਅਖ਼ਬਾਰ | newspaper (m, f) |
| ਐਲੀਵੇਟਰ | elevator (m) |
| ਇਮਾਰਤ | building (f) |
| ਸੀਮਿੰਟ | cement (m) |
| ਸਟਾਫ਼ | staff (m) |
| ਸ਼ੈਲਫ਼ | shelf (m) |
| ਸੋਚਣਾ | to think, to consider |
| ਸੋਚਣ ਦੇ ਬਾਅਦ | after thinking. |
| ਕਾਰਡ | card (m) |
| ਕੁਝ ਦੇਰ ਬਾਅਦ | after some (delay) time |
| ਗਲਾਂ ਕਰਨੀਆਂ | to talk |
| ਖੁਲ੍ਹਣਾ | to open (int) |
| ਜਾਣ ਵਾਲਾ | ready to go, one to go |
| ਜੁਰਮਾਨਾ | fine (m) |
| ਦੇਣਾ ਪਵੇਗਾ | will have to pay |
| ਪੁਸਤਕ | book (f) |
| ਪੁਸਤਕਾਂ ਵਾਲਾ | book seller (m) |
| ਬਾਅਦ | after |
| ਬਣੀ ਹੋਈ | is made (of) |
| ਬਾਹਰਲਾ | outside, foreign |
| ਭੇਜਣਾ | to send |
| ਮੰਜ਼ਲ | storey, floor (f) |
| ਰਾਹੀਂ | through, via |
| ਲਾਇਬ੍ਰੇਰੀ | library (f) |
| ਲਾਇਬ੍ਰੇਰੀਅਨ | librarian (m, f) |
| ਵੱਖ ਵੱਖ | separate, different |
| ਵਾਤਾਵਰਨ | environment (m) |
| ਵਾਪਸ ਕਰਨਾ | return |

## LESSON 18 - SUBJUNCTIVE

18.1 The present subjunctive is very similar to the future except in I person plural, and the suffix " ਗਾ " is suppressed, e.g. Root " ਬੋਲ " from " ਬੋਲਣਾ " - to speak

| | Future | Subjunctive |
|---|---|---|
| I S | ਮੈਂ ਬੋਲਾਂਗਾ | ਮੈਂ ਬੋਲਾਂ |
| II S | ਤੂੰ ਬੋਲੇਂਗਾ | ਤੂੰ ਬੋਲੇਂ |
| III S | ਉਹ ਬੋਲੇਗਾ | ਉਹ ਬੋਲੇ |
| I P | ਅਸੀਂ ਬੋਲਾਂਗੇ | ਅਸੀਂ ਬੋਲੀਏ |
| II P | ਤੁਸੀਂ ਬੋਲੋਗੇ | ਤੁਸੀਂ ਬੋਲੋ |
| III P | ਉਹ ਬੋਲਣਗੇ | ਉਹ ਬੋਲਣ |

18.2 The subjunctive, present tense, is used to express a desire, purpose, condition or some doubt.



1. ਅਸੀਂ ਚਲੀਏ or ਚਲੀਏ - let us go.
2. ਜੇ ਉਹ ਆਵੇ ਤਾਂ ਅਸੀਂ ਇਕੱਠੇ ਜਾਂਵਾਂਗੇ।

If he comes we will go together

In such a case "ਜੇ "may be omitted.

3. ਭਾਵੇਂ ਉਹ ਆਵੇ ਤਾਂ ਭੀ ਅਸੀਂ ਨਹੀਂ ਜਾਂਵਾਂਗੇ।

Even if (ਭਾਵੇਂ) he comes, even then (ਤਾਂ ਭੀ) we will not go.

18.3 If the root ends in a vowel then "ਵ" is inserted to avoid an hiatus, e.g.

In case of root "ਆ", ਮੈਂ ਆਵਾਂ

18.4 Negation is by using "ਨਾ " not "ਨਹੀਂ"

ਜੇ ਉਹ ਨਾ ਆਵੇ। If he does not come (he may not come)

18.5 Past subjunctive —

It is declined for number and gender.

| | | |
|---|---|---|
| M S | ਖਾਂਦਾ | ਮੈਂ ਖਾਂਦਾ , ਤੂੰ ਖਾਂਦਾ , ਉਹ ਖਾਂਦਾ |
| M P | ਖਾਂਦੇ | ਅਸੀਂ ਖਾਂਦੇ , ਤੁਸੀਂ ਖਾਂਦੇ , ਉਹ ਖਾਂਦੇ |
| F S | ਖਾਂਦੀ | ਮੈਂ ਖਾਂਦੀ , ਤੂੰ ਖਾਂਦੀ , ਉਹ ਖਾਂਦੀ |
| F S | ਖਾਂਦੀਆਂ | ਅਸੀਂ ਖਾਂਦੀਆਂ , ਤੁਸੀਂ ਖਾਂਦੀਆਂ , ਉਹ ਖਾਂਦੀਆਂ |

If he had come, we would have gone.

ਜੇ ਉਹ ਆਉਂਦਾ ਤਾਂ ਅਸੀਂ ਜਾਂਦੇ।

If it had rained, crop would have been better.

ਜੇ ਮੀਂਹ ਪੈਂਦਾ (ਤਾਂ) ਫ਼ਸਲ ਚੰਗੀ ਹੁੰਦੀ।

If you had taken (eaten) medicine you would not have fallen sick.

ਜੇ ਤੁਸੀਂ ਦਵਾਈ ਖਾਂਦੇ ( ਤਾਂ) ਬੀਮਾਰ ਨਾ ਹੁੰਦੇ ।

# ਪਾਠ ੧੮



# ਪਿਕਨਿਕ

ਕੈਨੇਡਾ ਦੇ ਅਸਲ ਵਿਚ ਦੋ ਹੀ ਮੌਸਮ ਹਨ , ਗਰਮੀ ਦਾ ਮੌਸਮ ਤੇ ਸਰਦੀ ਦਾ ਮੌਸਮ। ਬਸੰਤ ਗਰਮੀ ਦੇ ਮੌਸਮ ਦਾ ਹੀ ਪਹਿਲਾ ਭਾਗ ਹੈ ਤੇ ਪਤਝੜ ਸਰਦੀ ਦੇ ਮੌਸਮ ਦਾ ਪਹਿਲਾ ਭਾਗ ਹੈ। ਗਰਮੀ ਦੀ ਰੁੱਤੇ ਲੋਕ ਬਾਹਰ ਸੈਰ ਲਈ ਜਾਂਦੇ ਹਨ ਤ ਉਹ ਝੀਲਾਂ, ਦਰਿਆਵਾਂ ਦੇ ਕੰਢਿਆਂ ਤੇ ਪਿਕਨਿਕ ਕਰਦੇ ਹਨ। ਦੀਪ ਤੇ ਉਸ ਦੇ ਮਿੱਤਰ ਇਕ ਪਿਕਨਿਕ ਬਾਰੇ ਸੋਚਦੇ ਹਨ। ਦੀਪ ਕਹਿੰਦਾ ਹੈ ਕਿ ਅਸੀਂ ਵੀ ਇਕ ਪਿਕਨਿਕ ਦਾ ਪ੍ਰਬੰਧ ਕਰੀਏ। ਸਾਰੇ ਉਸ ਨਾਲ ਸਹਿਮਤ ਹੋ ਜਾਂਦੇ ਹਨ। ਦੂਸਰਾ ਪੁੱਛਦਾ ਹੈ ਕਿ ਪਿਕਨਿਕ ਕਿਥੇ ਹੋਵੇਗੀ। ਆਖਰ ਸਭ ਸੋਚਕੇ ਕਹਿੰਦੇ ਹਨ ਕਿ ਅਸੀਂ ਪਿਕਨਿਕ ਟੋਰਾਂਟੋ ਦੇ ਟਾਪੂ (ਆਈਲੈਂਡ) ਤੇ ਕਰਾਂਗੇ।

ਉਹ ਪਿਕਨਿਕ ਦੇ ਪ੍ਰਬੰਧ ਲਈ ਆਪਣਾ ਆਪਣਾ ਕੰਮ ਵੰਡ ਲੈਂਦੇ ਹਨ। ਇੱਕ ਪਲੇਟਾਂ, ਗਲਾਸਾਂ ਦੀ ਜ਼ਿਮੇਵਾਰੀ ਲੈਂਦਾ ਹੈ, ਦੂਜਾ ਚਾਹ ਕਾਫ਼ੀ ਲਈ ਤੇ ਬਾਕੀ ਖਾਣੇ ਲਈ ਜ਼ੁਮੇਵਾਰੀ ਲੈਂਦੇ ਹਨ। ਸਵੇਰੇ ਅੱਠ ਵਜੇ ਫੈਰੀ (ferry) ਤੇ ਇਕੱਠੇ ਹੋਣ ਲਈ ਫ਼ੈਸਲਾ ਕਰਦੇ ਹਨ। ਅਗਲੇ ਦਿਨ ਦੀਪ ਸਭ ਤੋਂ ਪਹਿਲਾਂ ਫੈਰੀ ਤੇ ਪਹੁੰਚ ਜਾਂਦਾ ਹੈ। ਉਹ ਅੱਠ ਵਜੇ ਤੋਂ ਪਹਿਲਾਂ ਹੀ ਉੱਥੇ ਸੀ। ਬਲਕਾਰ ਤੇ ਹੋਰ ਸਾਰੇ ਦੋਸਤ ਸਾਢੇ ਅੱਠ ਵਜੇ ਉੱਥੇ ਪਹੁੰਚੇ, ਤੇ ਅੱਠ ਵਜੇ ਦੀ ਫੈਰੀ ਚਲੀ ਗਈ ਸੀ। ਦੀਪ ਨੇ ਆਪਣੇ ਦੋਸਤਾਂ ਨੂੰ ਕਿਹਾ, ਜੇ ਤੁਸੀਂ ਸਾਰੇ ਅੱਠ ਵਜੇ ਆ ਜਾਂਦੇ ਤਾਂ ਅਸੀਂ ਪਹਿਲੀ ਫੈਰੀ ਲੈ ਸਕਦੇ ਸਾਂ। ਹੁਣ ਅਗਲੀ ਫੈਰੀ ਅਸੀਂ ਸਵਾ ਨੌਂ ਵਜੇ ਲਵਾਂਗੇ।

ਟਾਪੂ ਤੇ ਸਾਰੇ ਮਿੱਤਰ ਦਸ ਵਜੇ ਪਹੁੰਚੇ। ਉੱਥੇ ਪਹਿਲਾਂ ਹੀ ਬੜੀ ਭੀੜ ਹੈ। ਲੋਕ ਏਧਰ ਉਧਰ ਫਿਰ ਰਹੇ ਹਨ। ਸਾਰੇ ਕਹਿੰਦੇ ਹਨ ਕੇ ਕੋਈ ਚੰਗੀ ਥਾਂ ਲਭੀਏ ਜਿੱਥੇ

ਭੀੜ ਨਾ ਹੋਵੇ। ਦੀਪ ਟਾਪੂ ਦੇ ਉੱਤਰ ਵਲ ਜਾਂਦਾ ਹੈ। ਆਖਰ ਉਹ ਇਕ ਚੰਗੀ ਥਾਂ ਲਭ ਲੈਂਦੇ ਹਨ। ਸਾਰਾ ਸਮਾਨ, ਖਾਣਾ, ਪਲੇਟਾਂ ਇਤਿਆਦਿ, ਉੱਥੇ ਰਖਦੇ ਹਨ। ਕੁਛ ਦੇਰ ਬਾਅਦ ਉਹ ਨ੍ਹਾਉਣ ਜਾਂਦੇ ਹਨ।

ਦੂਰੋਂ ਬੱਦਲ ਨਜ਼ਰ ਆਉਂਦੇ ਹਨ, ਤੇ ਠੰਡੀ ਠੰਡੀ ਹਵਾ ਚਲਣੀ ਸ਼ੁਰੂ ਹੋ ਜਾਂਦੀ ਹੈ। ਦੀਪ ਕਹਿੰਦਾ ਹੈ, ਜਲਦੀ ਕਰੀਏ ਕਿਤੇ ਮੀਂਹ ਨਾ ਆ ਜਾਵੇ। ਪਰ ਮੀਂਹ ਨਹੀਂ ਆਉਂਦਾ। ਉਹ ਸਾਰਾ ਦਿਨ ਟਾਪੂ ਤੇ ਰਹਿੰਦੇ ਹਨ, ਬਾਲ ਨਾਲ ਖੇਡਦੇ ਹਨ। ਖਾਣਾ ਖਾਂਦੇ ਤੇ ਚਾਹ ਕਾਫੀ ਪੀਂਦੇ ਹਨ। ਸ਼ਾਮ ਨੂੰ ਫੈਰੀ ਲੈਕੇ ਸ਼ਹਿਰ ਵਾਪਸ ਆ ਜਾਂਦੇ ਹਨ। ਉਹ ਸਾਰੇ ਖੁਸ਼ ਹਨ। ਅਮਰ ਕਹਿੰਦਾ ਹੈ ਅਗਲੀ ਵਾਰ ਜਦੋਂ ਆਈਏ ਤਾਂ ਹੋਰ ਮਿੱਤਰਾਂ ਨੂੰ ਵੀ ਨਾਲ ਲਿਆਈਏ। ਜੇ ਹੋਰ ਦੋਸਤ ਏਥੇ ਹੁੰਦੇ ਤਾਂ ਚੰਗਾ ਹੁੰਦਾ।

18.7 Exercises

1. Write down the nouns from the text. give their opposite gender and number, if possible.

2. Write down the verbs from the text and conjugate those in various tenses.



18.8 ਇਹਨਾ ਪ੍ਰਸ਼ਨਾਂ ਦੇ ਉੱਤਰ ਦਿਉ।

1. ਕੈਨੇਡਾ ਦੇ ਕਿਨੇ ਮੌਸਮ ਹਨ? ਉਹਨਾਂ ਦੇ ਨਾਂ ਲਿਖੋ।
2. ਟੋਰਾਂਟੋ ਸ਼ਹਿਰ ਕਿਥੇ ਵਸਿਆ ਹੋਇਆ ਹੈ?
3. ਝੀਲ ਕਿਸ ਨੂੰ ਕਹਿੰਦੇ ਹਨ?
4. ਟਾਪੂ ਕਿਸ ਨੂੰ ਕਹਿੰਦੇ ਹਨ?
5. ਫੈਰੀ ਕਿਹੜੇ ਕੰਮ ਆਉਂਦੀ ਹੈ?
6. ਕੀ ਕੈਨੇਡਾ ਦੇ ਲੋਕ ਕਾਫੀ ਘੱਟ ਪੀਂਦੇ ਹਨ?
7. ਦੀਪ ਤੇ ਉਸਦੇ ਦੋਸਤ ਅੱਠ ਵਜੇ ਦੀ ਫੈਰੀ ਕਿਉਂ ਨਾ ਲੈ ਸਕੇ?
8. ਪਿਕਨਿਕ ਕਰਕੇ ਉਹ ਵਾਪਸ ਕਦੋਂ ਆਏ?
9. ਕੀ ਉਸ ਦਿਨ ਮੀਂਹ ਪਿਆ?
10. ਜੇ ਮੀਂਹ ਪੈਂਦਾ ਤਾਂ ਕੀ ਹੁੰਦਾ?

18.9 ਖਾਲੀ ਥਾਂ ਭਰੋ ।

1. ਕੈਨੇਡਾ ਵਿਚ ਸਰਦੀ ......... ਹੈ ਤੇ ਗਰਮੀ ਘੱਟ ਹੈ ।
2. ਪਲੇਟਾਂ ਤੇ ਗਲਾਸਾਂ ਦੀ ਜ਼ਿਮੇਵਾਰੀ .........ਨੇ ਲਈ ਸੀ ?
3. ਜੇ ਹੋਰ ਦੋਸਤ .......ਤਾਂ ਚੰਗਾ ...........।
4. ਟਾਪੂ ਸ਼ਹਿਰ ਤੋਂ ........... ਦੂਰ ਹੈ ।
5. ਸਾਰੇ ਰਲਕੇ ............ਨਾਲ ਖੇਡਦੇ ਹਨ ।
6. ਅਗਲੀ ਫੈਰੀ ..........ਵਜੇ ਮਿਲੇਗੀ ।
7. ਸਾਰਿਆਂ ਤੋਂ ..........ਦੀਪ ਫੈਰੀ ਤੇ ਆਇਆ ।
8. ਟੋਰਾਂਟੋ ਦੇ ..........ਟਾਪੂ ਹਨ ।
9. ਕਣਕ ਕਦੋਂ ....... ਹੈ , ਗਰਮੀ 'ਚ ਜਾਂ ਸਰਦੀ 'ਚ ।
10. ਉਹ ਅੱਠ ਵਜੇ ਇਕੱਠੇ ਹੋਣ ਲਈ ............।



18.10 Translate into Punjabi.

1. Really, there are two seasons in Canada, summer and winter.
2. They agreed to go on a picnic.
3. The picnic took place on the Toronto Island.
4. Did they go together on the ferry?
5. There was a big crowd and people were running here and there.
6. When you will go next for a picnic?
7. If you go to the city, would you call me?
8. After the rain there was a cool breeze.
9. Finally, he came home and met his mother .
10. How do you go from the city to the island.

## 18.11 VOCABULARY

| | |
|---|---|
| ਅਸਲ ਵਿਚ | in essence |
| ਅਗਲਾ | next |
| ਅਗਲੀ ਵਾਰ | next time |
| ਆਖਰ | finally |
| ਇਤਿਆਦਿ | etcetera |
| ਸਭ ਤੋਂ ਪਹਿਲਾਂ | before anybody else |
| ਸਮਾਨ | material (m) |
| ਸਰਦੀ ਦੀ ਰੁੱਤ | winter season (f) |
| ਸੋਚਣਾ | to think |
| ਕਾਫ਼ੀ | coffee (f) |
| ਕੰਢਾ | bank, edge (m) |
| ਗਰਮੀ ਦਾ ਮੌਸਮ | summer season (m) |
| ਚਾਹ | tea (f) |
| ਚੰਗਾ | good, nice |
| ਜ਼ਿਮੇਵਾਰੀ | responsibility (f) |
| ਝੀਲ | lake (f) |
| ਟਾਪੂ | island (m) |
| ਦਰਿਆ | river (m) |
| ਦੂਸਰਾ | the second one |
| ਨ੍ਹਾਉਣਾ | to take bath |
| ਪਹੁੰਚਣਾ | to reach |
| ਪੁਛਣਾ | to ask |
| ਪਿਕਨਿਕ | picnic (f) |
| ਪ੍ਰਬੰਧ | arrangement (m) |
| ਫ਼ੈਰੀ | ferry (f) |
| ਫੈਸਲਾ | decision (m) |
| ਫ਼ੈਸਲਾ ਕਰਨਾ | to decide |
| ਫਿਰਨਾ | to stroll, to wander |
| ਬਾਰੇ | about, regarding |
| ਮੀਂਹ | rain (m) |
| ਮੌਸਮ | season (m) |
| ਰੁੱਤ | season (f) |
| ਲਭਣਾ | to find, to search |
| ਲੈਣਾ | to take |
| ਵੰਡਣਾ | to divide |
| ਵਾਰ | turn (f) |

## LESSON 19 - COMPOUND VERBS AND CAUSALS

19.1 A verb that is composed of more than one element is called a compound verb. The last part is invariably verb element. It may be preceded by a noun, an adjective or a verb. The elements by themselves may not convey any idea of the meaning of the compound verb. So the combination has to be taken as a unit. Here are some examples, more are given in appendix B.

a. Compound verbs with roots of other verbs

ਉਹ ਉਠ ਬੈਠਾ He got up

ਉਹ ਆ ਗਿਆ He came

b. Compound with infinitives

ਉਹ ਪਾਣੀ ਪੀਣ ਲੱਗਾ ਹੈ । He is about to drink water.

ਉਹ ਕੰਮ ਕਰਨ ਲੱਗਾ ਹੈ । He is going to start work.

c. Compounds with nouns or adjectives. Their number is quite large. Here we give some examples, and the verb element will be declined for gender.

ਝੂਠ ਮਾਰਨਾ to tell a lie

ਪਿਆਸ ਲਗਣਾ to feel thirsty

ਯਾਦ ਆਉਣਾ to remember

19.2 Verb pairs — In Punjabi there are quite a number of verb pairs. One member of pair is intransitive and the second is transitive, e.g.

ਟੁੱਟਣਾ : ਮੇਜ਼ ਟੁੱਟਾ। The table broke.

ਤੋੜਣਾਂ : ਉਹਨੇ ਮੇਜ਼ ਤੋੜਿਆ। He broke the table.

Other examples :

| | |
|---|---|
| ਖੁਲ੍ਹਣਾ , ਖੋਲ੍ਹਣਾ | To open |
| ਸੜਨਾ , ਸਾੜਨਾ | to burn |
| ਮਰਨਾ | to die |
| ਮਾਰਨਾ | to kill |

19.3 Causals - A causal is a verb where the subject makes another to do some action. In English the same word as "burn" can serve as transitive or intransitive. But in Punjabi there is more uniformity in this respect. Causals are formed by:

a. Adding "ਆ" or "ਆਉ" to the root

ਸੁੱਟਣਾ to throw ਸੁਟਾਉਣਾ to get it thrown

ਪੜ੍ਹਨਾ to read ਪੜ੍ਹਾਉਣਾ to teach, cause to read

ਉਗਣਾ to grow ਉਗਾਉਣਾ to grow (in the sense of to plant).

b. When the root ends in a long vowel, "ਵ", is inserted to construct a causal.



ਖਾਣਾ to eat, ਖਵਾਣਾ -to get eaten (to feed)

19.4 There is a double causal as well, i.e.,something is done through another agent. Examples:

| | |
|---|---|
| ਪੜ੍ਹਨਾ | to read |
| ਪੜ੍ਹਾਉਣਾ | to cause to read (teach) |
| ਪੜ੍ਹਵਾਉਣਾ | to get taught, (read) by some one |

ਮੈਂ ਉਸ ਨੂੰ ਅਧਿਆਪਕ ਤੋਂ (ਕੋਲੋਂ) ਪੜ੍ਹਵਾਇਆ ।

I got him taught by the teacher.

19.5 English abbreviations are written out phonetically, for example P.E.I (for Prince Edward Island) would be ਪੀ. ਈ. ਆਈ.

P.S. Gill ਪੀ. ਐਸ. ਗਿਲ

ਸ੍ਰ: – ਸਰਦਾਰ Sardar, used with Sikh (male) names.

ਪ੍ਰੋ: – ਪ੍ਰੋਫੈਸਰ Professor

ਡਾ: – ਡਾਕਟਰ Doctor





# ਕੈਨੇਡਾ ਦੇ ਜ਼ਿਮੀਂਦਾਰ

ਕੈਨੇਡਾ ਇਕ ਬਹੁਤ ਵੱਡਾ ਦੇਸ਼ ਹੈ। ਪੂਰਬ ਤੋਂ ਪੱਛਮ ਤਕ ਇਸਦੀ ਲੰਬਾਈ ਕੋਈ ਛੇ ਹਜ਼ਾਰ (6,000) ਕਿਲੋਮੀਟਰ ਤੇ ਚੌੜਾਈ ਉੱਤਰ ਤੋਂ ਦੱਖਣ ਤਕ ਕੋਈ ਤਿੰਨ ਹਜ਼ਾਰ (3,000) ਕਿਲੋਮੀਟਰ ਹੈ। ਕੈਨੇਡਾ ਦਾ ਖੇਤਰਫਲ ਅਠੱਤੀ ਲਖ ਬਵੰਜਾ ਹਜ਼ਾਰ (38,52,000) ਵਰਗ ਮੀਲ ਜਾਂ ਅਠਾਨਵੇਂ ਲਖ ਇਕਾਹਠ ਹਜ਼ਾਰ ਇਕ ਸੌ ਵੀਹ (98,61,120) ਵਰਗ ਕਿਲੋਮੀਟਰ ਹੈ। ਕੁਦਰਤੀ ਗੱਲ ਹੈ ਕਿ ਕੈਨੇਡਾ ਦਾ ਜਲਵਾਯੂ ਸਾਰੇ ਇੱਕੋ ਜਿਹਾ ਨਹੀਂ ਹੈ। ਕਿਤੇ ਬਹੁਤ ਠੰਡ ਹੈ, ਕਿਤੇ ਬਹੁਤ ਮੀਂਹ ਪੈਂਦਾ ਹੈ। ਕਈ ਇਲਾਕਿਆਂ 'ਚ ਬਹੁਤ ਬਰਫ ਪੈਂਦੀ ਹੈ। ਉੱਤਰ 'ਚ ਸਾਲ 'ਚ ਨੌਂ ਦਸ ਮਹੀਨੇ ਜ਼ਮੀਨ ਬਰਫ਼ ਨਾਲ ਢੱਕੀ ਰਹਿੰਦੀ ਹੈ।

ਜ਼ਮੀਨ ਵੀ ਵੱਖ ਵੱਖ ਕਿਸਮਾਂ ਦੀ ਹੈ। ਕਿਤੇ ਚੀਕਣੀ ਮਿੱਟੀ ਹੈ, ਕਿਤੇ ਰੇਤ ਹੈ ਤੇ ਕਿਤੇ ਪੱਥਰ ਹੈ। ਜਲਵਾਯੂ ਤੇ ਜ਼ਮੀਨ ਦੇ ਕਾਰਨ ਹਰ ਭਾਗ ਵਿਚ ਖੇਤੀ ਵੀ ਵੱਖਰੀ ਹੁੰਦੀ ਹੈ। ਨਿਊਫਾਊਂਡਲੈਂਡ ਵਿਚ ਬਹੁਤ ਲੋਕ ਮੱਛੀਆਂ ਫੜਨ ਦਾ ਕੰਮ ਕਰਦੇ ਹਨ। ਇਹ ਲੋਕ ਸਾਲ 'ਚ ਕੇਵਲ ਤਿਨ ਚਾਰ ਮਹੀਨੇ ਹੀ ਮੱਛੀਆਂ ਫੜਦੇ ਹਨ।

ਪ੍ਰਿੰਸ ਐਡਵਰਡ ਆਈਲੈਂਡ (ਪੀ. ਈ. ਆਈ.) ਕੈਨੇਡਾ ਦਾ ਸਭ ਤੋਂ ਛੋਟਾ ਪ੍ਰਾਂਤ ਹੈ। ਇਹ ਇੱਕ ਛੋਟਾ ਟਾਪੂ ਹੈ। ਏਥੇ ਜ਼ਿਮੀਂਦਾਰ ਆਲੂ ਬਹੁਤ ਉਗਾਉਂਦੇ ਹਨ। ਪੀ.- ਈ.- ਆਈ. ਦੇ ਆਲੂ ਸਾਰੇ ਕੈਨੇਡਾ 'ਚ ਮਸ਼ਹੂਰ ਹਨ। ਉਨਟਾਰੀਓ ਦੀ ਜਨ ਸੰਖਿਆ ਬਾਕੀ ਸਾਰੇ ਪ੍ਰਾਂਤਾਂ ਤੋਂ ਵੱਧ ਹੈ। ਉਨਟਾਰੀਓ ਦੇ ਜ਼ਿਮੀਂਦਾਰ ਬੜੇ ਖੁਸ਼ਹਾਲ ਹਨ। ਇਹ ਕਣਕ, ਜੌਂ, ਮੱਕੀ ਪੈਦਾ ਕਰਦੇ ਹਨ। ਪ੍ਰਾਂਤ ਦੇ ਦੱਖਣ ਪਛਮੀ ਭਾਗ 'ਚ ਬਾਗ ਬਹੁਤ ਹਨ। ਏਥੇ ਅੰਗੂਰ, ਸੇਬ ਤੇ ਆੜੂ ਬਹੁਤ ਹੁੰਦੇ ਹਨ। ਕੁਝ ਜ਼ਿਮੀਂਦਾਰ ਸਬਜ਼ੀਆਂ ਵੀ ਉਗਾਉਂਦੇ ਹਨ। ਖਾਸ ਕਰ ਟਮਾਟਰ ਬਹੁਤ ਹੁੰਦੇ ਹਨ।

ਮੈਨੀਟੋਬਾ, ਸੈਸਕੈਚਵਾਨ ਤੇ ਅਲਬਰਟਾ ਦੇ ਪ੍ਰਾਂਤਾਂ ਨੂੰ ਪਰੇਰੀਜ਼ ਕਹਿੰਦੇ ਹਨ। ਪਰੇਰੀ ਦਾ ਭਾਵ ਹੈ ਖੁਲ੍ਹਾ ਮੈਦਾਨ। ਇਹਨਾਂ ਪ੍ਰਾਂਤਾਂ ਦੀ ਜ਼ਮੀਨ ਪੱਧਰੀ ਤੇ ਬੜੀ ਵਿਸ਼ਾਲ ਹੈ। ਦਰੱਖਤ ਬਹੁਤ ਘੱਟ ਹਨ। ਜ਼ਿਮੀਂਦਾਰ ਬਹੁਤ ਜ਼ਿਆਦਾ ਜ਼ਮੀਨ ਦੇ ਮਾਲਕ ਹਨ। ਆਮ ਫਾਰਮ ਦੋ ਢਾਈ ਸੌ (200-250) ਏਕੜ ਤੋਂ ਘੱਟ ਨਹੀਂ। ਇਹ ਲੋਕ ਕਣਕ, ਜੌਂ, ਸਰਸੋਂ ਬੀਜਦੇ ਹਨ। ਆਲੂ ਵੀ ਬੀਜਦੇ ਹਨ। ਕੁਝ ਜ਼ਿਮੀਂਦਾਰ ਮਾਸ ਲਈ ਡੰਗਰ ਵੀ ਪਾਲਦੇ ਹਨ। ਆਮ ਕਰਕੇ ਮਾਸ ਲਈ ਗਾਂਵਾਂ, ਪਾਲਦੇ ਹਨ। ਕੁਝ ਜ਼ਿਮੀਂਦਾਰ ਸੂਰ ਵੀ ਪਾਲਦੇ ਹਨ।



ਬ੍ਰਿਟਿਸ਼ ਕੋਲੰਬੀਆਂ (ਬੀ.ਸੀ.) ਕੈਨੇਡਾ ਦਾ ਪੱਛਮ ਤੇ ਅਖੀਰਲ਼ਾ ਪ੍ਰਾਂਤ ਹੈ। ਇਸ ਤੋਂ ਅੱਗੇ ਪੈਸੇਫਿਕ ਸਾਗਰ ਹੈ। ਬੀ. ਸੀ. ਦੀ ਜ਼ਮੀਨ ਬਹੁਤ ਪਥਰੀਲੀ ਹੈ, ਪਹਾੜੀਆਂ ਬਹੁਤ ਹਨ। ਪਹਾੜੀਆਂ ਜੰਗਲ ਨਾਲ ਢੱਕੀਆਂ ਹੋਈਆਂ ਹਨ। ਲਕੜ ਕੱਟਣ ਦਾ ਕੰਮ ਬਹੁਤ ਹੁੰਦਾ ਹੈ। ਪਹਾੜੀਆਂ ਵਿਚਕਾਰ ਵਾਦੀਆਂ ਹਨ। ਵਾਦੀਆਂ ਦੀ ਜ਼ਮੀਨ ਬਹੁਤ ਉਪਜਾਊ ਹੈ। ਏਥੇ ਬਾਗ਼ ਲਗੇ ਹੋਏ ਹਨ। ਸੇਬ ਦੇ ਬਾਗ਼ ਬਹੁਤ ਹਨ।

ਕੈਨੇਡਾ ਦੇ ਜ਼ਿਮੀਂਦਾਰ ਬਾਕੀ ਦੇਸ਼ਾਂ ਦੇ ਜ਼ਿਮੀਂਦਾਰਾਂ ਤੋਂ ਖੁਸ਼ਹਾਲ ਹਨ। ਇਹਨਾਂ ਦੀਆਂ ਜ਼ਮੀਨਾਂ ਜ਼ਿਆਦਾ ਹਨ। ਇਹ ਬਹੁਤ ਕੰਮ ਮਸ਼ੀਨਾਂ ਨਾਲ ਕਰਦੇ ਹਨ। ਬਹੁਤ ਥੋੜੇ ਜ਼ਿਮੀਂਦਾਰ ਹਨ ਜੋ ਘੋੜੇ ਵਰਤਦੇ ਹਨ। ਆਮ ਜ਼ਿਮੀਂਦਾਰ ਟਰੈਕਟਰ ਤੇ ਹੋਰ ਮਸ਼ੀਨਾਂ ਨਾਲ ਕੰਮ ਕਰਦੇ ਹਨ। ਗਾਂਵਾਂ ਵੀ ਮਸ਼ੀਨਾਂ ਨਾਲ ਚੋਂਦੇ ਹਨ। ਪਰ ਹਰ ਜ਼ਿਮੀਂਦਾਰ ਖੁਸ਼ਹਾਲ ਨਹੀਂ ਹੈ।

19.7 Exercises

1. Write the nouns from the text and give their opposite gender and number, if possible.

2. Write the verbs from the text and conjugate those in various tenses.

19.8 ਇਹਨਾ ਪ੍ਰਸ਼ਨਾਂ ਦੇ ਉੱਤਰ ਦਿਉ ।

1. ਕੀ ਕੈਨੇਡਾ ਇਕ ਛੋਟਾ ਦੇਸ਼ ਹੈ ?
2. ਬਰਫ਼ ਕਿਥੇ ਬਹੁਤ ਪੈਂਦੀ ਹੈ ?
3. ਟਾਪੂ ਕਿਹਨੂੰ ਕਹਿੰਦੇ ਹਨ ?
4. ਕਣਕ ਕਿਥੇ ਉਗਦੀ ਹੈ ?
5. ਕੈਨੇਡਾ ਦਾ ਖੇਤਰਫ਼ਲ ਦੱਸੋ ?
6. ਆਲੂ ਕਿਥੇ ਬਹੁਤ ਉਗਦੇ ਹਨ ?
7. ਡੰਗਰ ਕਿਸ ਪ੍ਰਾਂਤ 'ਚ ਪਾਲੇ ਜਾਂਦੇ ਹਨ ?
8. ਅੰਗੂਰ ਤੇ ਸੇਬ ਕਿਥੇ ਹੁੰਦੇ ਹਨ ?
9. ਕੀ ਕੈਨੇਡਾ ਦੇ ਸਾਰੇ ਜ਼ਿਮੀਂਦਾਰ ਖ਼ੁਸ਼ਹਾਲ ਹਨ ?
10. ਲਕੜ ਦਾ ਕੰਮ ਕਿਸ ਪ੍ਰਾਂਤ ਵਿਚ ਹੁੰਦਾ ਹੈ ?

19.9 ਖਾਲੀ ਥਾਂ ਭਰੋ ।

1. ਕੈਨੇਡਾ ਇਕ ..................ਦੇਸ਼ ਹੈ ।
2. ਨਿਊਫਾਊਂਡਲੈਂਡ ..........ਮੱਛੀਆਂ ਫੜਨ ਦਾ ਕੰਮ ਕਰਦੇ ਹਨ।
3. ਕੈਨੇਡਾ ਦਾ ਸਭ ਤੋਂ ਛੋਟਾ ਪ੍ਰਾਂਤ ..................ਹੈ ।
4. ..................ਜ਼ਿਮੀਂਦਾਰ ਆਲੂ ...............।
5. ਕੁਝ ਜ਼ਿਮੀਂਦਾਰ ..................ਉਗਾਂਉਂਦੇ ਹਨ ।
6. ਜੰਗਲ ਕਿਸ ਪ੍ਰਾਂਤ ........ਬਹੁਤ .............।
7. ਪਹਾੜੀਆਂ .............ਢਕੀਆਂ ..............।
8. ਟਰੈਕਟਰ ਤੇ ਹੋਰ ਮਸ਼ੀਨਾਂ ਨਾਲ ....................।
9. ਬਹੁਤ ਥੋੜੇ ਜ਼ਿਮੀਂਦਾਰ ....................।
10. ਉਹ ਗਾਂਵਾਂ ਵੀ ਮਸ਼ੀਨਾਂ ਨਾਲ ..................।



19.10 Translate into Punjabi.

1. He sat on the sofa .
2. He is telling a lie.
3. I feel hungry.
4. He is burning wood and the paper is already burning.
5. Farmers of Canada are very prosperous, but every farmer is not a big farmer.
6. Potato is the main crop of P.E.I.
7. In South West Ontario farmers grow grapes and apples.
8. Canada is the second biggest country in the world.
9. What is the population of Canada?
10. Northern part of Canada is covered with ice, for ten months.

## 19.11 VOCABULARY

| | |
|---|---|
| ਉਗਾਉਣਾ | to grow |
| ਉੱਤਰ | north |
| ਉਪਜਾਊ | productive (land) |
| ਅਖੀਰਲਾ | last |
| ਅੰਗੂਰ | grapes (m) |
| ਆਲੂ | potato (m) |
| ਏਕੜ | acre (m) |
| ਇਲਾਕਾ | area, part (m) |
| ਇੱਕੋ ਜਿਹਾ | same , alike |
| ਸਬਜ਼ੀ | vegetable (f) |
| ਸੂਰ | pig (m) |
| ਕਣਕ | wheat (f) |
| ਕਿਸਮ | type, kind (f) |
| ਕਿਤੇ | somewhere |
| ਕੁਦਰਤੀ ਗਲ | natural thing (f) |
| ਕੇਵਲ | only |
| ਖੁਲ੍ਹਾ | open, vast |
| ਖੁਸ਼ਹਾਲ | prosperous |
| ਖੇਤੀ | agriculture (f) |
| ਖੇਤਰਫ਼ਲ | area (m) |
| ਘੋੜਾ | horse (m) |
| ਚੋਣਾ | to milk (cow) |
| ਚੀਕਣੀ ਮਿੱਟੀ | clay (f) |
| ਚੌੜਾਈ | width (f) |
| ਜ਼ਮੀਨ | land, earth (f) |
| ਜ਼ਿਆਦਾ | more |
| ਜ਼ਿਮੀਂਦਾਰ | farmer (m) |
| ਜਨ ਸੰਖਿਆ | population (f) |
| ਜਲਵਾਯੂ | climate (m) |
| ਜੰਗਲ | jungle, forest (m) |
| ਟਮਾਟਰ | tomato (m) |
| ਟਾਪੂ | island (m) |
| ਠੰਡ | cold (f) |
| ਡੰਗਰ | animal (m) |
| ਢੱਕਣਾ | cover (m) |
| ਢੱਕਣਾ | to cover |
| ਤਿੰਨ ਚਾਰ | three or four |
| ਦੱਖਣ | south |

| | |
|---|---|
| ਦਰੱਖਤ | tree (m) |
| ਦੇ ਕਾਰਨ | on account of |
| ਪੱਛਮ | west |
| ਪੱਥਰ | stone (m) |
| ਪਥਰੀਲੀ | stony |
| ਪਹਾੜੀ | hill (f) or hilly |
| ਪੱਧਰੀ | smooth, level |
| ਪਰ/ਪ੍ਰੰਤੂ | but, on the other hand |
| ਪੈਦਾ ਕਰਨਾ | to produce |
| ਪ੍ਰਾਂਤ | province |
| ਬਰਫ਼ | snow (f) |
| ਬਾਗ਼ | garden (m) |
| ਬਾਕੀ | rest (of others) |
| ਬੀਜਣਾ | to sow |
| ਭਾਗ | part (m) |
| ਮਾਸ | meat (m) |
| ਮਾਲਕ | master, owner (m) |
| ਮਸ਼ੀਨ | machine (m) |
| ਮੱਕੀ | maize, corn (f) |
| ਮਸ਼ਹੂਰ | famous |
| ਮੱਛੀ | fish (f) |
| ਮੀਂਹ | rain (m) |
| ਮਹੀਨਾ | month (m) |
| ਮੈਦਾਨ | land, ground (m) |
| ਰੇਤ | sand (f) |
| ਲਕੜ | wood (f) |
| ਲੰਬਾਈ | length (f) |
| ਵਰਗ | square, (mile etc.) |
| ਵੱਧ | more |
| ਵੱਖ ਵੱਖ | of different |
| ਵਾਸਤੇ | for - - |
| ਵਾਦੀ | valley (f) |
| ਵਿਸ਼ਾਲ | extended, large area |
| ਵਿਚਕਾਰ | in between |

# LESSON 20 - REPETITION OF WORDS

20.1 In Punjabi repetition of words is a common feature, it is used to convey various shades of meaning:

1. Distribution

ਮੁੰਡਿਆਂ ਨੂੰ ਦੋ ਦੋ ਕਿਤਾਬਾਂ ਦਿਉ ।

Give two books to each of the boys.

ਅਸੀਂ ਆਪਣੇ ਆਪਣੇ ਘਰ ਆਏ ।

We came to our respective homes.

2. Variety

ਸ਼ਹਿਰੋਂ ਕੀ ਕੀ ਲਿਆਉਗੇ ?



What (different things) you will bring from the city ?

ਪਿੰਡੋਂ ਕੌਣ ਕੌਣ ਆਏਗਾ ?

Who (different people) will come from the village ?

3. Emphasizing the quality or manner.

ਹਰੇ ਹਰੇ ਪੱਤੇ ਇਕੱਠੇ ਕਰੋ । Collect just green leaves.

ਹੌਲੀ ਹੌਲੀ ਚਲੋ। Go slowly.

ਠੰਡਾ ਠੰਡਾ ਪਾਣੀ। Nice cold water.

4. With "ਦਾ" in the middle

ਸਾਰੇ ਦਾ ਸਾਰਾ ਖੇਤ the whole field

5. Intensity , as

ਹਟ ਹਟ get away (aside)
ਆਉ ਆਉ do come

6. Repetition

ਠੀਕ ਠਾਕ ਕੰਮ ਕਰੋ । Do the right work.
ਦਰਿਆ ਦੇ ਕੰਢੇ ਕੰਢੇ। Along the bank of the river.

7. In verbs it represents repetition of action

ਪੜ੍ਹਦਾ ਪੜ੍ਹਦਾ ਉਹ ਸੌਂ ਗਿਆ ।

While reading he went to sleep

ਕੱਟ ਕੱਟ ਕੇ ਰੱਖ ਦਿਉ ।

Cut it thoroughly.



20.2 A "jingle" word starting with "ਸ਼" can be added to a large number of nouns. This gives the general idea but the usage is really colloquial.

ਰੋਟੀ ਸ਼ੋਟੀ bread etc.
ਫ਼ੁਲ ਸ਼ੁਲ flowers and related things

20.3 Some adjectives are followed by another similar in sound and/or meaning to emphasize. Examples :

ਠੀਕ ਠਾਕ quite right
ਸਿੱਧਾ ਸਾਧਾ quite straight forward
ਸਾਫ਼ ਸੁਥਰਾ very clear/ clean

20.4 Sometimes an echo-word is added to the oblique infinitive. The echo-word by itself has no meaning but expresses slightly a different connotation, e.g.

ਸੁਣ ਸੁਣ ਕੇ having heard (or otherwise)
ਦੌੜ ਦਾੜ ਕੇ having run (or by some other way)

20.5 Passive - is not so common in Punjabi. But still it has its place. For the beginner it will be better to avoid passive, if possible.

1. Impersonal Passive — " It is said..." could be translated

ਕਹਿੰਦੇ ਹਨ ਕਿ .......

ਜਾਂ, ਕਿਹਾ ਜਾਂਦਾ ਹੈ ਕਿ .......

2. There are a number of intransitive verbs which are passive in meaning:

| | |
|---|---|
| ਤੁਲਣਾ | to be weighed |
| ਵਿਕਣਾ | to be sold |
| ਬੱਝਣਾ | to be tied |
| ਸੜਨਾ | to be burnt |

3. Passive is formed in following manners

a. Add " ਈਦਾ " to the root. Of course "ਦਾ" is declined for gender and number.



ਏਥੇ ਕੰਮ ਕਰੀਦਾ ਹੈ । Work is done here.

ਕਿਤਾਬ ਪੜ੍ਹਾਈਦੀ ਹੈ । (The) book is taught.

b. Add " ਜਾਣਾ ", declined for number and gender, to the past participle of the verb.

ਏਥੇ ਪੰਜਾਬੀ ਪੜ੍ਹਾਈ ਜਾਂਦੀ ਹੈ ।

Punjabi is taught here.

ਘੋੜਾ ਦਰੱਖਤ ਨਾਲ ਬੰਨ੍ਹਿਆ ਗਿਆ ।

The horse was tied to the tree.

c. ਹੋਣਾ , properly, conjugated, is used after abstract nouns or infinitives.

ਏਥੇ ਕਪੜੇ ਸੀਣ ਦੀ ਸਿਖਲਾਈ ਹੁੰਦੀ ਹੈ ।

Here sewing is taught or here happens the training of the sewing of clothes.

# ਪਾਠ ੨੦





# ਕੈਨੇਡਾ ਦੇ ਪਹਿਲੇ ਵਾਸੀ

ਕੈਨੇਡਾ ਦੇ ਪਹਿਲੇ ਵਾਸੀਆਂ ਨੂੰ ਇੰਡੀਅਨ ਜਾਂ ਰੈੱਡ ਇੰਡੀਅਨ ਕਹਿੰਦੇ ਹਨ। ਕਿਹਾ ਜਾਂਦਾ ਹੈ ਕਿ ਇਹ ਲੋਕ ਕੋਈ ਦਸ ਵੀਹ ਹਜ਼ਾਰ ਸਾਲ ਪਹਿਲਾਂ ਕੈਨੇਡਾ 'ਚ ਆਏ। ਉਸ ਤੋਂ ਪਹਿਲਾਂ ਵੀ ਕੋਈ ਲੋਕ ਏਥੇ ਰਹਿੰਦੇ ਸਨ। ਇਸ ਬਾਰੇ ਕੁੱਝ ਨਹੀਂ ਕਿਹਾ ਜਾ ਸਕਦਾ।

ਉੱਤਰ ਵਿਚ ਰੂਸ ਦੀ ਪੂਰਬੀ ਸੀਮਾ , ਉੱਤਰੀ ਅਮਰੀਕਾ ਦੀ ਪੱਛਮੀ ਸੀਮਾ ਦੇ ਬਹੁਤ ਨਜ਼ਦੀਕ ਹੈ। ਦੋਹਾਂ ਦੇ ਵਿਚਕਾਰ ਬੇਰਿੰਗ ਸਟਰੇਟ (Bering Strait) ਹੈ। ਇਹਦੀ ਚੌੜਾਈ ਕੇਵਲ ਛੱਤੀ ਮੀਲ ਹੈ। ਸਰਦੀ ਦੇ ਮੌਸਮ 'ਚ ਇਹ ਬਰਫ਼ ਨਾਲ ਢਕਿਆ ਰਹਿੰਦਾ ਹੈ। ਆਮ ਖਿਆਲ ਹੈ ਕਿ ਇਹ ਲੋਕ ਬੇਰਿੰਗ ਸਟਰੇਟ ਰਾਹੀਂ ਉੱਤਰੀ ਅਮਰੀਕਾ 'ਚ ਦਾਖਲ ਹੋਏ। ਫੇਰ ਇਹ ਕੈਨੇਡਾ ਤੇ ਸੰਯੁਕਤ ਅਮਰੀਕਾ ਦੇ ਹੋਰ ਭਾਗਾਂ ਵਿਚ ਚਲੇ ਗਏ।

ਕੀ ਇਹ ਸਾਰੇ ਇਕੱਠੇ ਹੀ ਆਏ ਜਾਂ ਇਹ ਛੋਟੇ ਛੋਟੇ ਟੋਲਿਆਂ 'ਚ ਵੱਖ ਵੱਖ ਸਮੇਂ ਕੈਨੇਡਾ 'ਚ ਦਾਖਲ ਹੋਏ। ਕਹਿੰਦੇ ਹਨ ਕਿ ਇਹ ਆਵਾ ਜਾਈ ਕਈ ਸਦੀਆਂ ਚਲਦੀ ਰਹੀ। ਅੰਤ ਵਿਚ ਇਹ ਲੋਕ ਕੈਨੇਡਾ ਦੇ ਵੱਖ ਵੱਖ ਭਾਗਾਂ 'ਚ ਆਪਣੇ

ਆਪਣੇ ਜੱਥੇ ਬਣਾਕੇ ਰਹਿਣ ਲੱਗੇ। ਇਹਨਾ ਜੱਥਿਆਂ ਨੂੰ ਟਰਾਈਬ (tribes) ਕਹਿੰਦੇ ਹਨ। ਪਰ ਇੰਡੀਅਨ ਆਪਣੇ ਆਪ ਨੂੰ ਨੇਸ਼ਨ (Nations) ਜਾਂ ਕੌਮਾਂ ਮੰਨਦੇ ਹਨ।

ਹਰ ਇੰਡੀਅਨ ਨੇਸ਼ਨ ਦਾ ਇਕ ਚੀਫ਼ ( ਸਰਦਾਰ) ਹੁੰਦਾ ਹੈ। ਚੀਫ਼ ਦੀ ਸਹਾਇਤਾ ਲਈ ਇੱਕ ਕੌਂਸਲ ਹੁੰਦੀ ਹੈ। ਇੰਡੀਅਨ ਲੋਕ ਕਦੀ ਆਪੋ ਵਿਚ ਲੜਦੇ ਤੇ ਕਦੀ ਅਮਨ ਨਾਲ ਰਹਿੰਦੇ ਸਨ। ਇਹ ਜੰਗਲੀ ਜਾਨਵਰ ਮਾਰ ਕੇ ਖਾਂਦੇ ਸਨ। ਥੋੜੀ ਜਹੀ ਖੇਤੀ ਵੀ ਹੁੰਦੀ ਸੀ। ਮੱਕੀ ਉਗਾਉਣ ਦਾ ਢੰਗ ਇੰਡੀਅਨ ਲੋਕਾਂ ਨੂੰ ਆਉਂਦਾ ਸੀ।

ਯੂਰਪੀਅਨ ਲੋਕਾਂ ਦੇ ਆਉਣ ਨਾਲ ਇੰਡੀਅਨ ਲੋਕਾਂ ਦੀ ਸਭਿਅਤਾ 'ਚ ਬਹੁਤ ਤਬਦੀਲੀ ਆਈ। ਸ਼ੁਰੂ ਵਿਚ ਉਹ ਜਾਨਵਰਾਂ ਦੀਆਂ ਖੱਲਾਂ ਦਾ ਯੂਰਪੀਅਨ ਲੋਕਾਂ ਨਾਲ ਵਿਉਪਾਰ ਕਰਦੇ ਸਨ। ਉਹ ਯੂਰਪੀਅਨਾਂ ਦੀ ਮਦੱਦ ਵੀ ਕਰਦੇ ਸਨ। ਇੰਡੀਅਨ ਲੋਕਾਂ ਦੀ ਮਦੱਦ ਨਾਲ ਹੀ ਯੂਰਪੀਅਨ ਏਥੇ ਰਹਿਣ ਦੇ ਸਮਰਥ ਹੋਏ। ਕੁਝ ਸਮਾਂ ਪਾਕੇ ਯੂਰਪੀਅਨ ਵਧੇਰੇ ਤਾਕਤ ਫੜਦੇ ਗਏ। ਹੌਲੀ ਹੌਲੀ ਇੰਡੀਅਨ ਕਮਜ਼ੋਰ ਹੋ ਗਏ ਤੇ ਉਹਨਾ ਦਾ ਸਭਿਆਚਾਰ ਭੀ ਖੇਰੂੰ ਖੇਰੂੰ ਹੋਣ ਲਗ ਪਿਆ। ਯੂਰਪੀਅਨ ਲੋਕ ਕਈ ਬੀਮਾਰੀਆਂ ਵੀ ਆਪਣੇ ਨਾਲ ਲਿਆਏ, ਮਿਸਾਲ ਵਜੋਂ, ਮਾਤਾ (ਸਮਾਲ ਪੌਕਸ) ਤੇ ਤਪਦਿਕ। ਏਸ ਤੋਂ ਪਹਿਲਾਂ ਮਾਤਾ ਤੇ ਤਪਦਿਕ ਦੀਆਂ ਬੀਮਾਰੀਆਂ ਉੱਤਰੀ ਅਮਰੀਕਾ ਵਿਚ ਨਹੀਂ ਸਨ। ਹੋਰ ਕਈ ਬੀਮਾਰੀਆਂ ਵੀ ਨਹੀਂ ਸਨ।

ਇਹਨਾਂ ਬੀਮਾਰੀਆਂ ਦੇ ਕਾਰਨ ਕੋਈ ਦੋ ਤਿੰਨ ਸਦੀਆਂ ਇੰਡੀਅਨ ਜਨ ਸੰਖਿਆ ਘੱਟਦੀ ਰਹੀ। ਅੱਜ ਕੱਲ੍ਹ ਇੰਡੀਅਨ ਜਨ ਸੰਖਿਆ ਫ਼ੇਰ ਵੱਧ ਰਹੀ ਹੈ। ਅੱਜ ਵੀ ਇੰਡੀਅਨ ਲੋਕ ਬਾਕੀ ਲੋਕਾਂ ਤੋਂ ਪਿਛੜੇ ਹੋਏ ਹਨ। ਉਹ ਤਰੱਕੀ ਕਰ ਰਹੇ ਹਨ ਪਰ ਦੂਜੇ ਲੋਕਾਂ ਦੇ ਪੱਧਰ ਤੇ ਆਉਣ ਲਈ ਬੜਾ ਸਮਾਂ ਲਗੇਗਾ।

## 20.7 Exercises

1. Write the nouns from the text and give their opposite gender and number, if possible.
2. Write the verbs from the text and conjugate those in various tenses.

20.8 ਇਹਨਾ ਪ੍ਰਸ਼ਨਾ ਦੇ ਉੱਤਰ ਦਿਉ ।

1. ਕੈਨੇਡਾ ਦੇ ਪਹਿਲੇ ਵਾਸੀਆਂ ਨੂੰ ਕੀ ਕਹਿੰਦੇ ਹਨ ?
2. ਇਹ ਲੋਕ ਤੈਨੇਡਾ 'ਚ ਕਦੋਂ ਤੇ ਕਿੱਥੋਂ ਆਏ ?
3. ਬੇਰਿੰਗ ਸਟਰੇਟ ਕਿਥੇ ਹੈ ?
4. ਬੇਰਿੰਗ ਸਟਰੇਟ ਦੀ ਚੌੜਾਈ ਕਿੰਨੀ ਹੈ ?
5. ਕੀ ਇੰਡੀਅਨ ਖੇਤੀ ਕਰਦੇ ਸਨ ?
6. ਇੰਡੀਅਨ ਦੀ ਜਨ ਸੰਖਿਆ ਕਿਉਂ ਘਟੀ ?
7. ਯੂਰਪੀਅਨ ਲੋਕ ਕਿਹੜੀ ਕਿਹੜੀ ਬੀਮਾਰੀ ਏਥੇ ਲਿਆਏ ?
8. ਅੱਜ ਕੱਲ੍ਹ ਇੰਡੀਅਨ ਲੋਕ ਕਿਸ ਤਰਾਂ ਰਹਿੰਦੇ ਹਨ ?
9. ਕੀ, ਇੰਡੀਅਨ ਜਨ ਸੰਖਿਆ ਵੱਧ ਰਹੀ ਹੈ ?
10. ਇੰਡੀਅਨ ਲੋਕ ਕਿਉਂ ਪਛੜੇ ਹੋਏ ਹਨ ?



20.9 ਖਾਲੀ ਥਾਂ ਭਰੋ ।

1. ਇਹਨਾਂ ਨੂੰ ..................ਕਿਹਾ ਜਾਂਦਾ ਹੈ ।
2. ਇਹ ਲੋਕ ਕੋਈ ...........ਕੈਨੇਡਾ ...........ਆਏ ।
3. ਇਹ ਲੋਕ ..................ਰਾਂਹੀਂ ਆਏ ।
4. ਇਹ ਸਾਰੇ ਲੋਕ .................ਨਹੀਂ ਆਏ ।
5. ਹਰ ਇੰਡੀਅਨ ਨੇਸ਼ਨ ਦਾ ............ਹੁੰਦਾ ਹੈ ।
6. ਯੂਰਪੀਅਨ ਲੋਕ ਕਈ .........ਆਪਣੇ ਨਾਲ ..........।
7. ਕਦੀ ਆਪੋ ਵਿਚ ਲੜਦੇ ............ਰਹਿੰਦੇ ਸਨ ।
8. ਥੋੜੀ ................ਹੁੰਦੀ ਸੀ ।
9. ਮੱਕੀ ਉਗਾਂਉਣ ਦਾ ...........ਇਹਨਾ ਨੂੰ ...........।
10. ......ਇਹਨਾਂ ਬੀਮਾਰੀਆਂ .... ....ਸਵਰਗਵਾਸ.......।

20.10 Translate into Punjabi

1. What are the original inhabitants of Canada called?
2. When did these people come to Canada?
3. How wide is Bering strait ?
4. Red Indians consider themselves to be nations.
5. Sometimes the Indians fought between themselves.
6. Was small pox prevalent here?
7. Who brought small pox into Canada?
8. Why Indian population declined?
9. Indians are still backward compared to others.
10. For example, small pox was brought by Europeans.

## 20.11 VOCABULARY



| | | | |
|---|---|---|---|
| ਉੱਤਰੀ ਅਮਰੀਕਾ | North America | ਸਦੀ | century (f) |
| ਅਸਰ | effect (m) | ਸੱਭਿਅਤਾ | civilization (f) |
| ਅਮਨ | peace (m) | ਸਭਿਆਚਾਰ | culture (m) |
| ਅੱਜ ਕੱਲ੍ਹ | these days | ਸਮਰਥ | capable |
| ਅੰਤਕਾਰ | ultimately | ਸਰਦਾਰ | chief (m) |
| ਆਪੋ ਵਿਚ | among themselves | ਸਰਦੀ | winter (f) |
| ਆਵਾ ਜਾਈ | traffic (f) | ਸੀਮਾ | limit, border (f) |
| ਇਕੱਠੇ | together | ਸਿਹਤ | health (f) |
| ਸਮਾਂ ਪਾਕੇ | after sometimes | ਹੌਲੀ ਹੌਲੀ | slowly |
| ਸਹਾਇਤਾ | help (f) | ਕਮਜ਼ੋਰ | weak |

| | | | |
|---|---|---|---|
| ਕੁਝ | some | ਪੱਧਰ | level (m) |
| ਕੇਵਲ | only | ਪਛੜੇ ਹੋਏ | backward |
| ਕੌਂਸਲ | council (f) | ਫੇਰ | again, then |
| ਖੱਲ | hide (f) | ਬਰਫ਼ | snow (f) |
| ਖੇਤੀ | agriculture (f) | ਬਰਾਬਰ | equal |
| ਖੇਰੂੰ ਖੇਰੂੰ ਹੋਣਾ | to deteriorate | ਬਿਉਪਾਰ/ਵਿਉਪਾਰ | trade (f) |
| ਘੱਟਣਾ | to decrease | ਬੀਮਾਰੀ | disease (f) |
| ਚੌੜਾਈ | width | ਬੁਰਾ | bad |
| ਜਨ ਸੰਖਿਆ | population (f) | ਭਾਗ | part (m) |
| ਜੱਥਾ | tribe, group (m) | ਭਾਵੇਂ | though |
| ਜਾਨਵਰ | animal (m) | ਮੱਕੀ | corn, maize (f) |
| ਜੰਗਲੀ | wild | ਮੌਸਮ | season (m) |
| ਟੋਲਾ | group (m) | ਮੰਨਣਾ | to accept, to recognise |
| ਢੱਕਣਾ | to cover | ਮਦੱਦ | help (f) |
| ਢੰਗ | way, method (m) | ਰਹਿਣਾ | to live , inhabit |
| ਤਬਦੀਲੀ | change (f) | ਲੋਕ | people (m.p) |
| ਤਾਕਤ | power (f) | ਵੱਧਣਾ | to increase |
| ਤੱਰਕੀ ਕਰਨਾ | to progress | ਵਧੇਰੇ | greater |
| ਦੇ ਕਾਰਨ | on account of | ਵਾਸੀ | inhabitant (m,f) |
| ਨਜ਼ਦੀਕ | near | ਵਿਚਕਾਰ | inbetween |

# LESSON 21 - MISCELLANEOUS

21.1

So far, main elements of the grammar have been covered. Some points of grammar do not fall in any particular category. These are explained in this lesson . A number of points are repeated. That way those could be better understood, especially when the reader has acquired sufficient vocabulary.

a. " ਤੂੰ " is used for small children, persons of inferior/lower status or a very close acquaintance. As a sign of respect the plural (masculine) " ਤੁਸੀਂ " is used. This is so even when speaking to a women.

ਤੁਸੀਂ ਕਦੋਂ ਆਏ ? When did you come ?

b. While addressing a high dignitary even " ਤੁਸੀਂ " is replaced by " ਆਪ "

ਆਪ ਕਦੋਂ ਆਏ ? When did you come ?



c. As a mark of respect third person plural is used to refer to a single person, e.g.

ਉਹ ਵੱਡੇ ਆਦਮੀ ਹਨ । He is a great man.

ਮੇਰੇ ਪਿਤਾ ਜੀ ਕੱਲ੍ਹ ਚਲੇ ਗਏ । My father went yesterday.

ਮੇਰੇ ਮਾਤਾ ਜੀ ਨਹੀਂ ਆਏ । My mother did not come.

21.2 " ਕਦੇ " means sometimes, " ਕਦੇ ਨਹੀਂ " means never.

ਉਹ ਕਦੇ ਚਾਹ ਪੀਂਦਾ ਹੈ । Sometimes he drinks tea.

ਉਹ ਕਦੇ ਚਾਹ ਨਹੀਂ ਪੀਂਦਾ (ਹੈ) । He never drinks tea.

21.3 " ਉਤੇ " is abbreviated to "ਤੇ" and " ਵਿਚ " to " 'ਚ "

ਕਿਤਾਬ ਮੇਜ਼ ਤੇ (ਉਤੇ) ਹੈ । Book is on the table .

ਬੋਤਲ 'ਚ (ਵਿਚ) ਦੁੱਧ ਹੈ । Milk is in the bottle .

21.4 "ਕਿਹੜਾ" could be translated as which, what or who. Of course it would be declined for gender and number.

ਉਹ ਕਿਹੜੇ ਸ਼ਹਿਰ ਰਹਿੰਦਾ ਹੈ ? In which city he lives ?
ਉਹ ਕਿਹੜੀ ਬੱਸ ਤੇ ਆਇਆ ? With what bus did he come?
ਉਹ ਕਿਹੜਾ (ਕਿਹੜੀ) ਹੈ ? Who is he (she) ?

21.5

a. "ਕੀ" could be translated as "what".

ਉਹ ਕੀ ਪੀਂਦਾ ਹੈ ? What does he drink ?

b. The oblique of "ਕੌਣ " and "ਕੀ "is "ਕਿਸ"!

ਉਹ ਕਿਸ ਵੇਲੇ ਖਾਂਦੇ ਹਨ ? At what time do they eat ?
ਉਹ ਕਿਸ ਨਾਲ ਗਿਆ ? With whom he went?

Olique of "ਉਹ " is "ਉਸ" in singular
"ਉਹਨਾਂ" in plural

Oblique of "ਇਹ" is "ਏਸ " or " ਇਸ " in singular
"ਇਹਨਾ" in plural



21.6

a. The direct object is normally before the verb

ਉਹ ਮੈਨੂੰ ਕਿਤਾਬ ਦਿੰਦਾ ਸੀ । He used to give a book to me .

"ਕਿਤਾਬ " comes before "ਦਿੰਦਾ "

b. If there is an interrogative word, it would be between the direct object and the verb.

ਉਹ ਮੈਨੂੰ ਕਿਤਾਬ ਕਿਉਂ ਦਿੰਦਾ ਸੀ Why he used to give book to me ?

21.7 In many expressions "ਨੂੰ" means "in" or "at". It is used even when there is no preposition in English .

ਸ਼ਾਮ ਨੂੰ In the evening

ਰਾਤ ਨੂੰ at night

21.8 a. "ਸਭ" means all and it is not declined.

ਉਹ ਸਭ ਮੁੰਡੇ ਏਥੇ ਸਨ । All those boys were here.

b. The same idea could be conveyed by using "ਸਾਰਾ", and it is declined for number and gender.

ਉਹ ਸਾਰੇ ਮੁੰਡੇ ਏਥੇ ਸਨ । All those boys were here.

ਉਹ ਸਾਰੀਆਂ ਕੁੜੀਆਂ ਏਥੇ ਸਨ । All those girls were here .

C. In the Singular "ਸਾਰਾ " implies whole.

ਸਾਰਾ ਦੁੱਧ ਚੰਗਾ ਹੈ । The whole (all of it) milk is good.

ਸਾਰੀ ਜ਼ਮੀਨ ਚੰਗੀ ਹੈ । The whole land is good.

21.9 "ਕੱਲ੍ਹ" could mean tomorrow or yesterday, meaning is clear from the verb. "ਪਰਸੋਂ "could mean day after-tomorrow or day before-yesterday.



ਕੱਲ੍ਹ ਵੀਰਵਾਰ ਹੋਵੇਗਾ । Tomorrow will be (is) Thursday.

ਕੱਲ੍ਹ ਮੰਗਲਵਾਰ ਸੀ । Yesterday was Tuesday.

21.10 "ਆਪਣਾ " — own, is reflexive pronoun. It refers to the subject of the sentence. In case the possessor is the same as the subject in the sentence. "ਆਪਣਾ" is used, e.g.

ਮੈਂ ਆਪਣੀ ਪੁਸਤਕ ਪੜ੍ਹਦਾ ਸਾਂ । I was reading my (own) book .

ਉਸ ਨੇ ਆਪਣੀਆਂ ਕਿਤਾਬਾਂ ਵੇਚੀਆਂ ਹਨ । He sold his (own) books.

21.11 Negatives of past tense is formed either by "ਨਹੀਂ " or "ਨਾ"

ਉਹ ਨਾ ਆਇਆ । He did not come.

ਉਹ ਨਹੀਂ ਆਇਆ । He did not come.

21.12 a. "ਹੋਰ" means another , "ਦੂਜਾ" means the second

ਮੈਂ ਹੋਰ ਕਿਤਾਬ ਲਵਾਂਗਾ । I will take another book.

ਮੈਂ ਦੂਜੀ ਕਿਤਾਬ ਲਵਾਂਗਾ । I will take the second book.

b. Oblique plural of "ਹੋਰ" is "ਹੋਰਨਾਂ"

ਅਸੀਂ ਹੋਰਨਾਂ ਲਈ ਕੀ ਕਰਦੇ ਹਾਂ ? What do we do for others.

Oblique of "ਸਭ" "ਸਭਨਾ"

ਅਸੀਂ ਸਭਨਾਂ ਦਾ ਭਲਾ ਚਾਹੁੰਦੇ ਹਾਂ। We wish well of all .

21.13 "ਲੋਕ" or "ਲੋਕੀਂ" is used as masculine plural and means "people".

ਮੇਲੇ ਵਿਚ ਬਹੁਤ ਲੋਕ ਸਨ । There were many people in the fair.

Oblique of "ਲੋਕ" is "ਲੋਕਾਂ"

ਲੋਕਾਂ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ? What we should do for people?

21.14 "ਤਰ੍ਹਾਂ" means ways, manner.

| | |
|---|---|
| ਏਸ ਤਰ੍ਹਾਂ | this way |
| ਚੰਗੀ ਤਰ੍ਹਾਂ | In a good way. |
| ਕਿਸ ਤਰ੍ਹਾਂ | Which way, how. |

21.15 "ਵੀ" means too, also

ਮੁੰਡੇ ਆਏ ਤੇ ਕੁੜੀਆਂ ਵੀ ਆਈਆਂ Boys came, girls also came .

"ਹੀ" Could be translated as " only " or " indeed "

ਕੁੜੀਆਂ ਹੀ ਆਈਆਂ Only girls came.

21.16 a. " ਆਪ " is reflexive meaning self.

ਅਸੀਂ ਆਪ ਆਏ। We came ourselves.

ਉਹ ਆਪ ਆਏ। They came themselves.

b. Other uses of "ਆਪ "

ਉਹ ਆਪਣੇ ਆਪ ਨੂੰ ਸਿਆਣਾ ਸਮਝਦਾ ਹੈ।

He thinks himself to be wise.

ਉਹ ਆਪਣੇ ਆਪ ਠੀਕ ਹੋ ਗਿਆ।

He got better by himself.

ਆਪੋ ਵਿਚ means among themselves, themselves, etc.

21.17 Idea of motion, especially to a person, is expressed by, "ਕੋਲ".

ਮੈਂ ਪ੍ਰੋਫ਼ੈਸਰ ਕੋਲ ਗਿਆ। I went to the professor.

21.18 "ਵਾਰੀ " means turns or times



ਮੈਂ ਉਹਨੂੰ ਦੋ ਵਾਰੀ ਪੁਛਿਆ। I asked him twice.

21.19 Addition of "ਵਾਲਾ", declined for gender and number.

a. To the oblique participle of many verbs will produce a verbal agent.

ਕੰਮ ਕਰਨਵਾਲਾ a worker

ਲਿਖਣਵਾਲਾ a writer

ਦੇਖਣਵਾਲਾ one who sees, viewer, audience

b. Other examples of the addition of "ਵਾਲਾ "

ਉਹ ਜਾਣਵਾਲਾ ਹੈ। He is about to go.

ਕੁੱਤੇ ਵਾਲਾ ਘਰ। The house with the dog.

ਲਾਲ ਵਾਲਾਂ ਵਾਲੀ ਤੀਂਵੀਂ। The woman with red hair.

21.20 Adding "ਜਿਹਾ", declined for gender and number, gives the sense of "ish" or "like"

ਕਾਲਾ ਜਿਹਾ blackish or likeblack

ਬੁਢਾ ਜਿਹਾ oldish

ਬੀਮਾਰ ਜਿਹਾ sickly

21.21 "ਜੋ", "ਜਿਹੜਾ" are used as relative pronouns, i.e., to refer to another pronoun or noun.

ਉਹ ਮੁੰਡਾ ਅਜ ਨਹੀਂ ਆਇਆ, ਜਿਹੜਾ ਕੱਲ੍ਹ ਏਥੇ ਕੰਮ ਕਰਦਾ ਸੀ।

The boy did not come, who was working here yesterday.

ਉਹ ਨਰਸ ਚਲੀ ਗਈ, ਜੋ ਏਥੇ ਕੰਮ ਕਰਦੀ ਸੀ।

The nurse is gone, who worked here.

21.22 Locative — implying "in", here are a few examples :

ਖੇਤੀਂ in the fields

ਸਭਨੀਂ ਥਾਂਈਂ in all places

ਘਰੇ in the house

ਦਿਨੇ in the day

ਸਵੇਰੇ in the morning

21.23 "ਨੂੰ" generally can be translated as "to", but sometimes it is omitted.

1. When "ਨੂੰ" expresses motion to a place it is generally omitted, and the noun is placed in the oblique case.

ਉਹ ਸਕੂਲ (ਨੂੰ) ਜਾਂਦਾ ਹੈ। He goes to the school.

Here "ਨੂੰ" could be omitted.

ਉਹ ਪਟਿਆਲੇ ਜਾ ਰਿਹਾ ਹੈ। He is going to Patiala.

but ਉਹ ਅੰਮ੍ਰਿਤਸਰ ਜਾ ਰਿਹਾ ਹੈ। He is going to Amritsar.

2. "ਨੂੰ" with "ਚਾਹੀਦਾ"

ਮੈਨੂੰ ਕੱਲ੍ਹ ਜਾਣਾ ਚਾਹੀਦਾ ਹੈ । I ought to go tomorrow

ਮੈਨੂੰ ਕੱਲ੍ਹ ਜਾਣਾ ਚਾਹੀਦਾ ਸੀ । I ought to have gone yesterday.

ਉਹਨੂੰ ਅੰਗਰੇਜ਼ੀ ਸਿਖਣੀ ਚਾਹੀਦੀ ਹੈ। He/she ought to learn English.

3. "ਨੂੰ" with "ਪੈਣਾ"

ਕੱਲ੍ਹ ਸਾਨੂੰ ਜਾਣਾ ਪਵੇਗਾ । Tomorrow, we will have to go.

ਸਭ ਨੂੰ ਕੰਮ ਕਰਨਾ ਪਵੇਗਾ । Everyone will have to (do) work.

4. "ਨੂੰ" is used to represent a purpose.

ਉਹ ਪਾਣੀ ਪੀਣ ਨੂੰ ਗਿਆ । He went to drink water.

( ਨੂੰ could have been omitted.)

Purpose is also indicated by "ਲਈ"



ਉਹ ਪਾਣੀ ਪੀਣ ਲਈ ਗਿਆ । He went to drink water.

5. Other examples of the use of "ਨੂੰ"

ਮੈਨੂੰ ਬੜਾ ਸ਼ੌਂਕ ਹੈ । I have great desire.

ਸਾਨੂੰ ਉਮੀਦ ਹੈ । We have hope ( we hope ).

ਮੈਨੂੰ ਪਤਾ ਹੈ । I know (I am in knowledge of ).

ਅਸੀਂ ਮੁੰਡੇ ਨੂੰ ਪੁਛਿਆ । We asked the boy.

6. If both direct and indirect object are present, only indirect object has "ਨੂੰ"

ਉਸਨੇ ਮੈਨੂੰ ਕਿਤਾਬ ਦਿੱਤੀ । He gave me the book.

"ਕਿਤਾਬ", book is the direct object.

21.24 Exercises— write your own sentences corresponding to each item explained in this lesson.

# LESSON 22 - FOX AND CROW

22.1

So far we have explained various elements of the grammar of the Punjabi Language. Learning of basic structures is essential but no language can be reduced to a collection of structures. There are too many exceptions and idiomatic uses. We believe the structures presented so far will be sufficient to learn the superstructure of the language. What is needed is a set of graded readings, and exceptions be explained. Here we will give only one such excercise, that really shows what the Third Reader should consist of .

It may be noted that Punjabi spellings are not as fully standardized as in English. Variation in the spellings of many words is common. This is particularly so for the doubled consonants and the subscripted "ਰ".

The following story, Fox and Crow, is very common and has appeared in many books and magazines. We have picked it from "Punjabi Reader Vol. 1" by Ved Parkash Vatuk. The book is out of print.

The English vocabulary is more for the guidance of the teacher. As much possible, the teacher should make the students understand without translating into English.

# ਪਾਠ ੨੨

# ਲੂੰਬੜੀ ਤੇ ਕਾਂ



ਇਕ ਲੂੰਬੜੀ ਸਵੇਰ ਸਾਰ ਸੁੱਤੀ ਉੱਠੀ । ਉਸ ਨੂੰ ਬਹੁਤ ਭੁੱਖ ਲੱਗੀ ਹੋਈ ਸੀ । ਉਸ ਦੇ ਘਰ ਵਿਚ ਕੋਈ ਬਚੀ–ਖੁਚੀ ਹੱਡੀ ਨਹੀਂ ਸੀ । ਇਸ ਲਈ ਉਹ ਖੇਤਾਂ ਵਲ ਨੂੰ ਤੁਰ ਪਈ ।



ਥੋੜੀ ਦੂਰ ਜਾਕੇ ਕੀ ਦੇਖਦੀ ਹੈ , ਇਕ ਕਾਂ ਦਰੱਖਤ ਤੇ ਬੈਠਾ ਸੀ। ਉਸ ਦੀ ਚੁੰਝ ਵਿਚ ਮਾਸ ਦੀ ਬੋਟੀ ਸੀ । ਲੂੰਬੜੀ ਦਾ ਜੀ ਉਹ ਬੋਟੀ ਖਾਣ ਨੂੰ ਕੀਤਾ। ਉਸ ਦੇ ਮੂੰਹ ਵਿਚ ਪਾਣੀ ਭਰ ਆਇਆ। ਪਰ ਉਹ ਬੋਟੀ ਉਸ ਨੂੰ ਕਿਸ ਤਰ੍ਹਾ ਮਿਲੇ ? ਮੰਗੀ ਕਾਂ ਨੇ ਕਿਥੇ ਦੇਣੀ ਸੀ ? ਸੋ ਉਸ ਨੇ ਇਕ ਢੰਗ ਸੋਚਿਆ ।

ਕਹਿਣ ਲੱਗੀ ਭਾਈ ਕਾਂਵਾਂ, ਮੈਂ ਬਹੁਤ ਪੰਛੀ ਸੁਣੇ ਹਨ। ਘੁੱਗੀ ਵੀ ਸੁਣੀ, ਕੋਇਲ ਵੀ ਸੁਣੀ ਤੇ ਬੁਲਬੁਲ ਵੀ ਸੁਣੀ । ਪਰ ਜਿੰਨਾ ਮਿਠੱਾ ਤੇਰਾ ਰਾਗ ਹੈ ਕਿਸੇ ਦਾ ਨਹੀਂ।

ਕਾਂ ਖੁਸ਼ੀ ਨਾਲ ਫੁਲਦਾ ਜਾ ਰਿਹਾ ਸੀ । ਲੂੰਬੜੀ ਸਮਝ ਗਈ ਕਿ ਦਾਉ ਚਲਣ ਲੱਗਾ ਹੈ । ਬੜੀ ਮਿੱਠੀ ਹੋਕੇ ਕਿਹਾ, " ਭਾਈ ਕਾਂਵਾਂ, ਇਕ ਦੋ ਬੋਲ ਸੁਣਾ ਜੋ ਦਿਲ ਖੁਸ਼ ਹੋ ਜਾਵੇ। "

ਕਾਂ ਫੁਲ ਕੇ ਭੜੋਲਾ ਹੋਇਆ ਬੈਠਾ ਸੀ। ਝੱਟ ਲੱਗਾ ਕਾਂ ਕਾਂ ਕਰਨ। ਬੋਟੀ ਉਸ ਦੀ ਚੁੰਝ ਵਿਚੋਂ ਧਰਤੀ ਤੇ ਜਾ ਪਈ। ਲੂੰਬੜੀ ਨੇ ਝਟ ਚੁੱਕ ਲਈ ਤੇ ਚਲਦੀ ਹੋਈ।

ਜਾਂਦੀ ਜਾਂਦੀ ਕਹਿ ਗਈ , "ਤੇਰਾ ਰਾਗ ਤੇ ਬਹੁਤ ਮਿਠੱਾ ਹੈ। ਪਰ ਇਕ ਤਾਂ ਤੇਰਾ ਗਲਾ ਬੈਠਾ ਹੋਇਆ ਹੈ , ਦੂਜੇ ਮੈਨੂੰ ਭੁਖ ਬਹੁਤ ਲੱਗੀ ਹੋਈ ਹੈ। ਕਿਸੇ ਦਿਨ ਫੇਰ

22.3 ਇਹਨਾਂ ਪ੍ਰਸ਼ਨਾਂ ਦੇ ਉੱਤਰ ਦਿਉ ।

1. ਲੂੰਬੜੀ ਕਦ ਸੁੱਤੀ ਉੱਠੀ ?
2. ਕੀ ਲੂੰਬੜੀ ਦੇ ਘਰ ਵਿਚ ਖਾਣ ਨੂੰ ਕੁਝ ਸੀ ?
3. ਦਰੱਖਤ ਤੇ ਕੌਣ ਬੈਠਾ ਸੀ ?
4. ਕਾਂ ਦੀ ਚੁੰਝ 'ਚ ਕੀ ਸੀ ?
5. ਮਾਸ ਦੀ ਬੋਟੀ ਵੇਖ ਕੇ ਲੂੰਬੜੀ ਨੇ ਕੀ ਸੋਚਿਆ ?
6. ਲੂੰਬੜੀ ਨੇ ਕਾਂ ਨੂੰ ਕੀ ਕਿਹਾ ?
7. ਕਾਂ ਨੇ ਲੂੰਬੜੀ ਦੀ ਗਲ ਸੁਣਕੇ ਕੀ ਸੋਚਿਆ ?
8. ਲੂੰਬੜੀ ਨੇ ਫੇਰ ਕੀ ਕਿਹਾ ?
9. ਬੋਟੀ ਕਿਥੇ ਡਿਗ ਪਈ ?
10. ਜਾਂਦੀ ਜਾਂਦੀ ਲੂੰਬੜੀ ਕੀ ਕਹਿ ਗਈ ?



22.4 ਖਾਲੀ ਥਾਂ ਭਰੋ ।

1. ਲੂੰਬੜੀ ਸਵੇਰੇ ..........ਉੱਠੀ ।
2. ਉਸਨੂੰ .........ਲੱਗੀ ਹੋਈ ਸੀ ।
3. ਉਸਦੇ ਘਰ ਵਿਚ ........ਨਹੀਂ ਸੀ ।
4. ਕਾਂ ਦਰੱਖਤ ਤੇ ..........ਹੈ ।
5. ਲੂੰਬੜੀ ਦੇ .......ਪਾਣੀ ........ਆਇਆ ।
6. ਉਸਨੇ ਇਕ ..........ਸੋਚਿਆ ।
7. ਕਾਂ ਖੁਸ਼ੀ ਨਾਲ .........ਜਾ ਰਿਹਾ ਸੀ ।
8. ਉਹ ਫੁਲ ਕੇ ...........ਹੋ ਗਿਆ ।
9. ਬੋਟੀ ............ਡਿਗ ਪਈ ।
10. ਕਿਸੇ ਦਿਨ ਫੇਰ ...........।

## 22.5 VOCABULARY

| | |
|---|---|
| ਸਮਝਣਾ | to understand |
| ਸਮਝ ਜਾਣਾ | to understand |
| ਸਵੇਰ ਸਾਰ | early in the morning |
| ਸੁੱਤੀ ਉੱਠੀ | woke up (from sleep) |
| ਸੋ | so, therefore |
| ਸੋਚਣਾ | to think |
| ਹੱਡੀ | bone (f) |
| ਹੋਰ | other |
| ਕਹਿਣਾ | to say |
| ਕਾਂ | crow (m) |
| ਕਾਂ ਕਾਂ ਕਰਨਾ | to crow |
| ਕਾਂਵਾਂ | oh, crow |
| ਕੋਇਲ | cuckoo (f) |
| ਖੁਸ਼ | happy |
| ਖੇਤ | field (m) |
| ਗਲਾ | throat (m) |
| ਘੁੱਗੀ | dove (f) |
| ਚਲਦਾ ਹੋਣਾ | to run away |
| ਚੁਕਣਾ | to pick, to lift |
| ਚੁੰਝ | beak (f) |
| ਜਿੰਨਾ | as much as |
| ਜੀ ਕਰਨਾ | to wish, desire |
| ਜੋ | so that |
| ਝਟ | quickly, immediately |
| ਡਿੱਗਣਾ | to fall |
| ਡਿੱਗ ਪੈਣਾ | to fall down |
| ਢੰਗ | way (m) |
| ਤੁਰਨਾ | to go, to walk |
| ਤੁਰ ਪੈਣਾ | to set out |
| ਤੇ | on, upon, and |
| ਥੋੜਾ | some, a little |
| ਦਰੱਖਤ | tree (m) |
| ਦਾਉ | trick, deception (m) |
| ਦਿਲ | heart (m) |

| | |
|---|---|
| ਦੂਜੇ | secondly |
| ਦੂਰ | far, distance (f) |
| ਦੇਖਣਾ | to see |
| ਧਰਤੀ | ground, earth (f) |
| ਪਰ | but |
| ਪੰਛੀ | bird (m) |
| ਪੈਣਾ | to fall, happen |
| ਫੁਲਣਾ | to swell, puff up |
| ਫੇਰ | again |
| ਬਚੀ-ਖੁਚੀ | left over |
| ਬੁਲਬੁਲ | nightingale (f) |
| ਬੋਟੀ | small piece of meat (f) |
| ਬੋਲ | word, line, song (m) |
| ਬੈਠਣਾ | to sit |
| ਭੜੋਲਾ | grain bin (m) |
| ਭੁੱਖ | hunger |
| ਮਾਸ | meat (m) |
| ਮਿੱਠਾ | sweet |
| ਮਿਲਣਾ | to meet, to be obtained |
| ਰਾਗ | song, music (m) |
| ਲਗਣਾ | to begin, to be attached |
| ਲੂੰਬੜੀ | fox (f) |
| ਵਲ | (ਨੂੰ) towards |



## 22.6 IDIOMS

ਉਸ ਨੂੰ ਭੁੱਖ ਲੱਗੀ ਹੋਈ ਸੀ।

She was hungry.

ਉਸ ਦਾ ਜੀ ਉਹ ਬੋਟੀ ਖਾਣ ਨੂੰ ਕੀਤਾ।

She wanted to eat that piece of meat.

ਉਸਦੇ ਮੂੰਹ ਵਿਚ ਪਾਣੀ ਭਰ ਆਇਆ।

His (her) mouth watered

ਮੰਗੀ ਕਾਂ ਨੇ ਕਿੱਥੇ ਦੇਣੀ ਸੀ।

ਦਾਉ ਚਲਣ ਲੱਗਾ ਹੈ ।

The trick is working .

ਫੁਲ ਕੇ ਭੜੋਲਾ ਹੋਣਾ ।

To become very happy.

ਗਲਾ ਬੈਠਾ ਹੋਣਾ ।

To be hoarse.

22.7 Use the idioms in your own sentences.

1. ਮੂੰਹ ਵਿਚ ਪਾਣੀ ਭਰ ਆਉਣਾ
2. ਖੁਸ਼ੀ ਨਾਲ ਫੁਲਣਾ
3. ਫੁਲਕੇ ਭੜੋਲਾ ਹੋਣਾ
4. ਗਲਾ ਬੈਠਾ ਹੋਣਾ
5. ਭੁੱਖ ਲੱਗਣੀ
6. ਦਾਉ ਚਲਣਾ



22.8 Further points of grammer.

a. ਲੱਗਣਾ is used in the sense of "to begin". It is preceded by an oblique infinitive, e.g.

| | |
|---|---|
| ਕਹਿਣ ਲੱਗਣਾ | to begin to say. |
| ਕਰਨ ਲੱਗਣਾ | to begin to do. |
| ਚਲਣ ਲੱਗਣਾ | to begin to walk. |
| ਬੋਲਣ ਲੱਗਣਾ | begin to talk. |
| ਖਾਣ ਲੱਗਣਾ | begin to eat. |
| ਜਾਣ ਲੱਗਣਾ | begin (start) to go. |

Use these in your own sentences.

b. In the past, future and imperative the completeness of the action is expressed by a compound verb. In this the second part of the compound verb loses its original meaning. The first of the compound verb appears in root form and only the second part is conjugated.

| Examples: | | to express completeness | |
|---|---|---|---|
| ਭਰਨਾ | to fill | ਭਰ ਆਉਣਾ | to fill up |
| ਹੋਣਾ | to be | ਹੋ ਜਾਣਾ | to become |
| ਡਿੱਗਣਾ | to fall | ਡਿੱਗ ਪੈਣਾ | to fall down |

Use the idioms in your own sentences.

c. The present participle of a verb repeated twice is generally used in an adverbial sense. Use the following in your own sentences.



| | | | |
|---|---|---|---|
| ਜਾਣਾ | to go | ਜਾਂਦਾ ਜਾਂਦਾ | while going |
| ਖਾਂਣਾ | to eat | ਖਾਂਦਾ ਖਾਂਦਾ | while eating |
| ਗਾਉਂਣਾ | to sing | ਗਾਉਂਦਾ ਗਾਉਂਦਾ | while singing |
| | | ਗਾਂਦਾ ਗਾਂਦਾ | |